# ਨਵੀਂ ਪਨੀਰੀ

## ਗੁਰੂ ਅੰਗਦ ਦੇਵ

ਭਾਈ ਵੀਰ ਸਿੰਘ ਸਾਹਿਤ ਸਦਨ
ਭਾਈ ਵੀਰ ਸਿੰਘ ਮਾਰਗ, ਨਵੀਂ ਦਿੱਲੀ-110001

# ਮੁਢਲੇ ਸ਼ਬਦ

ਭਾਈ ਸਾਹਿਬ ਭਾਈ ਵੀਰ ਸਿੰਘ ਦੀ ਯਾਦ 'ਚ ਬਣੇ ਭਾਈ ਵੀਰ ਸਿੰਘ ਸਾਹਿਤ ਸਦਨ ਦੀ ਸਥਾਪਨਾ 1958 'ਚ ਨਵੀਂ ਦਿੱਲੀ ਵਿਖੇ ਹੋਈ। ਆਧੁਨਿਕ ਪੰਜਾਬੀ ਸਾਹਿਤ ਦੇ ਪਿਤਾਮਾ ਕਰਕੇ ਜਾਣੇ ਜਾਂਦੇ ਭਾਈ ਵੀਰ ਸਿੰਘ ਦਾ ਜਨਮ 1872 ਵਿਚ ਡਾ. ਚਰਨ ਸਿੰਘ ਦੇ ਗ੍ਰਹਿ ਵਿਖੇ ਹੋਇਆ। ਆਪਨੂੰ ਗੁਰਬਾਣੀ ਅਤੇ ਲੇਖਣੀ ਦਾ ਸ਼ੌਕ ਘਰ ਦੇ ਧਾਰਮਕ ਵਾਤਾਵਰਨ 'ਚੋਂ ਜਾਗਿਆ। ਇਸ ਸ਼ੌਕ ਨੇ ਸਿੱਖ ਪੁਨਰ-ਜਾਗ੍ਰਤੀ ਦੇ ਲਈ ਚਲ ਰਹੀ ਸਿੰਘ ਸਭਾ ਲਹਿਰ ਤੋਂ ਭਰਪੂਰ ਪ੍ਰੇਰਨਾ ਲਈ ਤੇ ਬੁਲੰਦੀਆਂ ਨੂੰ ਹਾਸਲ ਕੀਤਾ। ਅਨੇਕਾਂ ਨਾਵਲ, ਨਾਟਕ, ਕਵਿਤਾਵਾਂ, ਸ੍ਵੈਜੀਵਨੀਆਂ ਤੇ ਮਹਾਂਕਾਵਿ ਆਪਦੀ ਲੇਖਣੀ 'ਚੋਂ ਸਫੁਰਿਤ ਹੋਏ ਜਿਨ੍ਹਾਂ ਨੇ ਸਿੱਖ ਪੁਨਰ ਜਾਗ੍ਰਤੀ ਵਿਚ ਆਪਣਾ ਵੱਡਮੁਲਾ ਯੋਗਦਾਨ ਪਾਇਆ।

ਆਪਣੀ ਸਥਾਪਨਾ ਤੋਂ ਹੀ ਭਾਈ ਵੀਰ ਸਿੰਘ ਸਾਹਿਤ ਸਦਨ ਭਾਈ ਸਾਹਿਬ ਦੀਆਂ ਲਿਖਤਾਂ ਦਾ ਪ੍ਰਕਾਸ਼ਨ ਕਰਦਾ ਆ ਰਿਹਾ ਹੈ। ਕੁਝ ਸਮਾਂ ਪਹਿਲਾਂ ਹੀ ਸਦਨ ਨੇ ਭਾਈ ਸਾਹਿਬ ਦੀਆਂ ਰਚਨਾਵਾਂ ਨੂੰ ਭਾਰਤੀ ਤੇ ਵਿਦੇਸ਼ੀ ਭਾਸ਼ਾਵਾਂ 'ਚ ਅਨੁਵਾਦਨ ਦਾ ਪ੍ਰਾਜੈਕਟ ਸ਼ੁਰੂ ਕੀਤਾ ਸੀ। ਸਿੱਖ ਨੌਜੁਆਨਾਂ ਅਤੇ ਬਚਿਆਂ ਨੂੰ ਵਿਰਸੇ ਨਾਲ ਜੋੜਨ ਲਈ ਸਦਨ ਨੇ 'ਨਵੀਂ ਪਨੀਰੀ' ਪੁਸਤਕ ਮਾਲਾ ਅਧੀਨ ਪ੍ਰਕਾਸ਼ਨ ਸ਼ੁਰੂ ਕੀਤਾ ਸੀ। ਪਾਠਕਾਂ ਵਲੋਂ ਮਿਲੇ ਹੁੰਗਾਰੇ ਸਦਕਾ ਸਦਨ ਨੇ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਦੀਆਂ ਸਚਿੱਤਰ ਪੁਸਤਕਾਂ ਦੀ ਤਰ੍ਹਾਂ ਹੀ ਬਾਕੀ ਗੁਰੂਆਂ ਦੀਆਂ ਵੀ ਸਚਿੱਤਰ ਬਾਲ ਪੁਸਤਕਾਂ ਪ੍ਰਕਾਸ਼ਿਤ ਕਰਨ ਦਾ ਨਿਰਣਾ ਲਿਆ ਹੈ। ਸਦਨ ਦੀ ਬੇਨਤੀ ਤੇ ਹੀ ਡਾ. ਹਰਬੰਸ ਸਿੰਘ ਚਾਵਲਾ ਨੇ ਗੁਰੂ ਅੰਗਦ ਦੇਵ ਜੀ ਦੇ ਜੀਵਨ ਤੇ ਅਧਾਰਤ ਪੁਸਤਕ 'ਨਵੀਂ ਪਨੀਰੀ ਗੁਰੂ ਅੰਗਦ ਦੇਵ' ਤਿਆਰ ਕੀਤੀ ਹੈ ਜਿਸਨੂੰ ਡਾ. ਗੁਰਚਰਨ ਸਿੰਘ ਨੇ ਹਿੰਦੀ 'ਚ ਅਤੇ ਸ੍ਰੀ ਐਮ.ਐਲ. ਮੌਂਗੀਆ ਨੇ ਅੰਗ੍ਰੇਜ਼ੀ 'ਚ ਅਨੁਵਾਦਿਆ ਹੈ। ਅਸੀਂ ਇਸ ਪੁਸਤਕ ਨੂੰ ਨਵੀਂ ਪਨੀਰੀ ਨੂੰ ਵਿਰਸੇ ਨਾਲ ਜੋੜਨ ਹਿਤ ਛਾਪਣ ਦੀ ਖੁਸ਼ੀ ਲੈ ਰਹੇ ਹਾਂ। ਅਸੀਂ 'ਨਵੀਂ ਪਨੀਰੀ ਗੁਰੂ ਅੰਗਦ ਦੇਵ' ਨੂੰ ਹਿੰਦੀ, ਪੰਜਾਬੀ ਤੇ ਅੰਗ੍ਰੇਜ਼ੀ ਤਿੰਨੋਂ ਭਾਸ਼ਾਵਾਂ 'ਚ ਛਾਪ ਰਹੇ ਹਾਂ। ਅਸੀਂ ਆਸ ਕਰਦੇ ਹਾਂ ਕਿ ਭਾਈ ਵੀਰ ਸਿੰਘ ਦੀਆਂ ਲਿਖਤਾਂ ਤੇ ਅਧਾਰਤ ਇਹ ਪੁਸਤਕ ਨੌਜੁਆਨਾਂ ਤੇ ਬਚਿਆਂ ਲਈ ਪ੍ਰੇਰਨਾਦਾਇਕ ਸਾਬਤ ਹੋਵੇਗੀ।

ਨਵੀਂ ਦਿੱਲੀ, ਸਤੰਬਰ 2008

(ਜਸਵੰਤ ਸਿੰਘ ਨੇਕੀ)
*ਜਨਰਲ ਸਕੱਤਰ*

# ਵਿਸ਼ੇ-ਸੂਚੀ

# ਗੁਰੂ ਅੰਗਦ ਦੇਵ ਜੀ

ਗੁਰੂ ਅੰਗਦ ਦੇਵ ਜੀ ਸਿੱਖ ਧਰਮ ਦੇ ਦੂਜੇ ਗੁਰੂ ਹਨ। ਆਪ ਜੀ ਦਾ ਜਨਮ ਵਿਸਾਖ ਵਦੀ 1, ਸੰਮਤ 1561 ਮੁਤਾਬਿਕ 31 ਮਾਰਚ ਸੰਨ 1504 ਈਸਵੀ ਨੂੰ ਬਾਬਾ ਫੇਰੂਮੱਲ ਜੀ ਅਤੇ ਮਾਤਾ ਦਯਾ ਕੌਰ ਜੀ ਦੇ ਗ੍ਰਹਿ ਵਿਖੇ ਮਤੇ ਦੀ ਸਰਾਇ ਦੇ ਸਥਾਨ ਤੇ ਹੋਇਆ। ਮਤੇ ਦੀ ਸਰਾਇ ਨੂੰ ਹੁਣ ਨਾਂਗੇ ਦੀ ਸਰਾਇ ਦੇ ਨਾਮ ਨਾਲ ਵੀ ਜਾਣਿਆਂ ਜਾਂਦਾ ਹੈ। ਇਹ ਨਗਰ ਮੁਕਤਸਰ ਤੋਂ ਦਸ ਮੀਲ ਦੀ ਵਿੱਥ ਤੇ ਕੋਟ ਕਪੂਰੇ ਵਾਲੀ ਸੜਕ ਤੇ ਸਥਿਤ ਹੈ। ਇਸ ਨਗਰ ਨੂੰ ਕਈ ਵਾਰ ਬਾਹਰੋਂ ਆਉਣ ਵਾਲੇ ਹਮਲਾਵਰਾਂ ਨੇ ਲੁੱਟਿਆ ਤੇ ਉਜਾੜਿਆ ਸੀ। ਗੁਰੂ ਅੰਗਦ ਦੇਵ ਜੀ ਦੇ ਪਿਤਾ ਬਾਬਾ ਫੇਰੂ ਮੱਲ ਜੀ ਇੱਥੇ ਹੀ ਦੁਕਾਨਦਾਰੀ ਕਰਿਆ ਕਰਦੇ ਸਨ। ਆਪ ਪਿੰਡ ਦੇ ਚੌਧਰੀ ਤਖ਼ਤ ਮੱਲ ਅਤੇ ਫਿਰੋਜ਼ਪੁਰ ਦੇ ਸਥਾਨਕ ਪਠਾਨ ਹਾਕਮ ਦਾ ਹਿਸਾਬ ਕਿਤਾਬ ਵੀ ਸੰਭਾਲਦੇ ਸਨ। 1519 ਤੋਂ ਬਾਦ ਜਦੋਂ ਕਾਬਲ ਦੇ ਮੁਗ਼ਲ ਸ਼ਾਸਕ ਬਾਬਰ ਨੇ ਸਾਡੇ ਦੇਸ਼ ਤੇ ਹਮਲੇ ਕਰਨੇ ਸ਼ੁਰੂ ਕੀਤੇ ਤਾਂ ਸਰਾਇ ਨਾਂਗਾ ਨੂੰ ਵੀ ਉਜਾੜ ਦਿੱਤਾ ਗਿਆ। ਹੁਣ ਗੁਰੂ ਅੰਗਦ ਦੇਵ ਜੀ ਦੇ ਪਿਤਾ ਬਾਬਾ ਫੇਰੂ ਮੱਲ ਜੀ ਆਪਣੇ ਪ੍ਰਵਾਰ ਨੂੰ ਲੈ ਕੇ ਪਹਿਲਾਂ ਹਰੀ ਕੇ ਪਤਨ, ਫਿਰ ਪਿੰਡ ਸੰਘਰ ਤੇ ਫਿਰ ਖਡੂਰ ਸਾਹਿਬ ਆਕੇ ਵੱਸ ਗਏ।



# ਬਚਪਨ

ਗੁਰੂ ਅੰਗਦ ਦੇਵ ਜੀ ਦਾ ਪਹਿਲਾ ਨਾਮ ਭਾਈ ਲਹਿਣਾ ਜੀ ਸੀ। ਮਾਤਾ ਪਿਤਾ ਦੀ ਇਕਲੌਤੀ ਸੰਤਾਨ ਹੋਣ ਕਰਕੇ ਆਪ ਘਰ ਵਿਚ ਬੜੇ ਲਾਡਲੇ ਸਨ। ਭਾਈ ਲਹਿਣਾ ਜੀ ਦੇ ਮਾਤਾ-ਮਾਤਾ ਦਯਾ ਕੌਰ ਜੀ ਬੜੇ ਧਾਰਮਿਕ ਵਿਚਾਰਾਂ ਵਾਲੇ ਸਨ। ਆਪ ਸੁਭਾ ਦੇ ਬੜੇ ਮਿੱਠੇ, ਨੇਕ ਅਤੇ ਸਬਰ ਸੰਤੋਖ ਵਾਲੇ ਸਨ। ਆਪ ਹਰ ਰੋਜ਼ ਆਪਣੇ ਬੇਟੇ ਲਹਿਣਾ ਜੀ ਨੂੰ ਚੰਗੀਆਂ ਚੰਗੀਆਂ ਸਾਖੀਆਂ ਸੁਣਾਇਆ ਕਰਦੇ ਸਨ। ਭਾਈ ਲਹਿਣਾ ਜੀ ਦੇ ਪਿਤਾ ਬਾਬਾ ਫੇਰੂ ਮੱਲ ਜੀ ਫ਼ਾਰਸੀ (ਜੋ ਕਿ ਉਸ ਸਮੇਂ ਦੀ ਪ੍ਰਚਲਿਤ ਬੋਲੀ ਸੀ) ਦੇ ਚੰਗੇ ਗਿਆਤਾ ਸਨ। ਆਪ ਜੀ ਨੂੰ ਹੋਰ ਬੋਲੀਆਂ ਦਾ ਵੀ ਚੰਗਾ ਗਿਆਨ ਸੀ। ਉਨ੍ਹਾਂ ਨੇ ਭਾਈ ਲਹਿਣਾ ਜੀ ਦੀ ਪੜ੍ਹਾਈ ਅਤੇ ਸਿੱਖਿਆ ਦਾ ਬਹੁਤ ਚੰਗਾ ਪ੍ਰਬੰਧ ਕੀਤਾ। ਬਾਲ ਲਹਿਣਾ ਜੀ ਸਰਕਾਰੀ ਬੋਲੀ ਫ਼ਾਰਸੀ ਦੇ ਨਾਲ ਨਾਲ ਆਪਣੀ ਮਾਤ ਭਾਸ਼ਾ ਪੰਜਾਬੀ ਦੇ ਚੰਗੇ ਵਿਦਵਾਨ ਬਣ ਗਏ। ਆਪ ਜੀ ਦੇ ਬਚਪਨ ਨਾਲ ਜੁੜੀਆਂ ਅਨੇਕ ਸਾਖੀਆਂ ਪ੍ਰਚਲਤ ਹਨ। ਆਪ ਕਈ ਵਾਰ ਆਪਣੀਆਂ ਚੀਜ਼ਾਂ ਗ਼ਰੀਬ ਬੱਚਿਆਂ ਵਿਚ ਵੰਡ ਦਿੰਦੇ ਸਨ। ਖਡੂਰ ਸਾਹਿਬ ਚੋਂ ਲੰਘਦੇ ਤੇ ਆਉਂਦੇ ਜਾਂਦੇ ਸਾਧੂ, ਸੰਤਾਂ ਅਤੇ ਫ਼ਕੀਰਾਂ ਨੂੰ ਆਪਣੇ ਘਰ ਲੈ ਆਉਂਦੇ ਤੇ ਉਨ੍ਹਾਂ ਦੀ ਬੜੀ ਰੀਝ ਨਾਲ ਸੇਵਾ ਕਰਦੇ। ਭਾਈ ਲਹਿਣਾ ਜੀ ਦੇ ਮਾਤਾ ਪਿਤਾ ਵੀ ਉਨ੍ਹਾਂ ਦੀਆਂ ਇਨ੍ਹਾਂ ਗੱਲਾਂ ਤੋਂ ਬਹੁਤ ਖੁਸ਼ ਸਨ। ਸੇਵਾ ਕਰਦਿਆਂ ਤਾਂ ਲਹਿਣਾ ਜੀ ਕਦੇ ਥੱਕਦੇ ਹੀ ਨਹੀਂ ਸਨ। ਵੱਡੇ ਹੋਣ ਤੇ ਭਾਈ ਲਹਿਣਾ ਜੀ ਆਪਣੇ ਪਿਤਾ ਦੇ ਕੰਮ ਕਾਜ ਵਿਚ ਉਨ੍ਹਾਂ ਦਾ ਹੱਥ ਵੰਡਾਣ ਲੱਗ ਪਏ। ਆਪ ਆਪਣੇ ਮਾਤਾ ਪਿਤਾ ਜੀ ਦਾ ਬੇਹੱਦ ਸਤਿਕਾਰ ਕਰਦੇ ਸਨ। ਖਡੂਰ ਦੇ ਲੋਕ ਉਨ੍ਹਾਂ ਨੂੰ ਬੜੀ ਇਜ਼ਤ ਦੀ ਨਜ਼ਰ ਨਾਲ ਵੇਖਦੇ ਤੇ ਉਨ੍ਹਾਂ ਨੂੰ ਪਿਆਰ ਕਰਦੇ ਸਨ।



# ਵਿਆਹ

ਖਡੂਰ ਵਿਚ ਭਾਈ ਲਹਿਣਾ ਜੀ ਦੀ ਇਕ ਭੂਆ ਰਹਿੰਦੀ ਸੀ ਜਿਸ ਦਾ ਨਾਮ ਮਾਈ ਵਿਰਾਈ ਅਥਵਾ ਸਭਰਾਈ ਸੀ। ਉਹ ਸਰਾਏ ਨਾਂਗਾ ਦੇ ਤਖ਼ਤ ਮੱਲ ਦੀ ਧੀ ਸੀ। ਉਸਦਾ ਵਿਆਹ ਖਡੂਰ ਦੇ ਚੌਧਰੀ ਮਹਿਮਾ ਨਾਲ ਹੋਇਆ ਸੀ। ਸੱਤ ਭਰਾਵਾਂ ਦੀ ਇੱਕਲੀ ਭੈਣ ਹੋਣ ਕਰਕੇ ਸਾਰੇ ਉਸਨੂੰ ਸਤ-ਭਰਾਈ ਕਹਿੰਦੇ ਸਨ। ਆਮ ਜ਼ਬਾਨ ਤੇ ਚੜ੍ਹਦੇ ਚੜ੍ਹਦੇ ਇਹੀ ਨਾਮ ਸਭਰਾਈ ਅਥਵਾ ਵਿਰਾਈ ਕਰਕੇ ਪ੍ਰਚਲਤ ਹੋ ਗਿਆ। ਉਹ ਬੜੇ ਸ਼ਾਂਤ ਤੇ ਠਹਿਰੇ ਹੋਏ ਸੁਭਾ ਵਾਲੀ ਔਰਤ ਸੀ। ਭਾਈ ਲਹਿਣਾ ਜੀ ਦੇ ਪਿਤਾ ਬਾਬਾ ਫੇਰੂ ਮੱਲ ਜੀ ਵਿਰਾਈ ਦੇ ਪਿਤਾ ਤਖ਼ਤ ਮੱਲ ਕੋਲ ਮੁਨੀਮੀ ਦਾ ਕੰਮ ਕਰਦੇ ਰਹੇ ਸਨ। ਇਸ ਕਰਕੇ ਉਨ੍ਹਾਂ ਦਾ ਤਖ਼ਤ ਮੱਲ ਦੇ ਘਰ ਆਣ-ਜਾਣ ਲੱਗਾ ਰਹਿੰਦਾ ਸੀ। ਵਿਰਾਈ ਬਾਬਾ ਫੇਰੂ ਮੱਲ ਨੂੰ ਆਪਣਾ ਭਰਾ ਸਮਝਦੀ ਸੀ। ਇਸੇ ਕਰਕੇ ਲਹਿਣਾ ਜੀ ਉਸਨੂੰ ਭੂਆ ਕਰਕੇ ਬੁਲਾਂਦੇ ਤੇ ਉਨ੍ਹਾਂ ਨੂੰ ਯੋਗ ਮਾਨ ਸਤਿਕਾਰ ਦੇਂਦੇ ਸਨ। ਵਿਰਾਈ ਜੀ ਦਾ ਵੀ ਲਹਿਣਾ ਜੀ ਨਾਲ ਬੜਾ ਪਿਆਰ ਅਤੇ ਸਨੇਹ ਸੀ। ਉਨ੍ਹਾਂ ਨੇ ਖਡੂਰ ਦੇ ਨਾਲ ਲਗਦੇ ਪਿੰਡ ਸੰਘਰ ਦੇ ਰੱਜੇ ਪੁੱਜੇ ਸ਼ਾਹੂਕਾਰ ਦੇਵੀ ਚੰਦ ਮਰਵਾਹ ਖ਼ਤਰੀ ਨਾਲ ਲਹਿਣਾ ਜੀ ਦੇ ਰਿਸ਼ਤੇ ਦੀ ਗੱਲ ਕੀਤੀ। ਦੇਵੀ ਚੰਦ ਦੀ ਸਪੁੱਤਰੀ ਖੀਵੀ ਜੀ ਵਿਆਹੁਣ ਯੋਗ ਸੀ। ਇਧਰ ਮਾਈ ਵਿਰਾਈ ਨੇ ਇਸ ਰਿਸ਼ਤੇ ਦੀ ਗੱਲ ਬਾਬਾ ਫੇਰੂ ਮੱਲ ਜੀ ਨਾਲ ਵੀ ਕੀਤੀ। ਇਸ ਤਰ੍ਹਾਂ ਜਨਵਰੀ 1520 ਵਿਚ ਭਾਈ ਲਹਿਣਾ ਜੀ ਦੀ ਸ਼ਾਦੀ ਖੀਵੀ ਜੀ ਨਾਲ ਹੋ ਗਈ। ਖੀਵੀ ਜੀ ਬੜੇ ਸਬਰ, ਸੰਤੋਖ, ਨੇਕ ਤੇ ਮਿੱਠੇ ਸੁਭਾ ਵਾਲੀ ਬੀਬੀ ਸੀ। ਨੂੰਹ ਬਣ ਕੇ ਆਉਂਦਿਆਂ ਹੀ ਉਸਨੇ ਸਾਰੇ ਘਰ ਵਾਲਿਆਂ ਦਾ ਇਸ ਤਰ੍ਹਾਂ ਮਨ ਜਿੱਤ ਲਿਆ ਜਿਵੇਂ ਉਹ ਇਸੇ ਹੀ ਘਰ ਦੀ ਧੀ ਹੋਵੇ।



# ਸੰਤਾਨ

ਭਾਈ ਲਹਿਣਾ ਅਤੇ ਮਾਤਾ ਖੀਵੀ ਜੀ ਦੇ ਘਰ ਦੋ ਪੁੱਤਰਾਂ ਅਤੇ ਦੋ ਧੀਆਂ ਨੇ ਜਨਮ ਲਿਆ। ਵੱਡੇ ਪੁੱਤਰ ਦਾਸੂ ਜੀ ਦਾ ਜਨਮ 1524 ਅਤੇ ਦਾਤੂ ਜੀ ਦਾ ਜਨਮ 1537 ਵਿਚ ਹੋਇਆ। ਦੋਹਾਂ ਸਪੁੱਤਰੀਆਂ ਚੋਂ ਵੱਡੀ ਸਪੁੱਤਰੀ ਬੀਬੀ ਅਮਰੋ ਦਾ ਜਨਮ 1526 ਅਤੇ ਬੀਬੀ ਅਨੋਖੀ ਦਾ ਜਨਮ 1535 ਵਿਚ ਖਡੂਰ ਵਿਖੇ ਹੋਇਆ। ਮਾਤਾ ਪਿਤਾ ਨੇ ਆਪਣੇ ਬੱਚਿਆਂ ਦੀ ਪਰਵਰਿਸ਼ ਬੜੇ ਚੰਗੇ ਢੰਗ ਨਾਲ ਕੀਤੀ। ਮਾਤਾ ਖੀਵੀ ਜੀ ਨੇ ਆਪਣੀਆਂ ਬੱਚੀਆਂ ਨੂੰ ਘਰ ਗ੍ਰਹਿਸਤੀ ਦੇ ਚੰਗੇ ਗੁਣ ਸਿਖਾਏ। ਬੀਬੀ ਅਮਰੋ ਦਾ ਵਿਆਹ ਪਿੰਡ ਬਾਸਰਕੇ (ਜ਼ਿਲ੍ਹਾ ਅੰਮ੍ਰਿਤਸਰ) ਦੇ ਭਾਈ ਜੱਸੂ ਨਾਲ ਹੋਇਆ। ਉਹ ਬਾਬਾ ਅਮਰਦਾਸ (ਮਗਰੋਂ ਗੁਰੂ ਅਮਰਦਾਸ ਜੀ) ਦੇ ਭਰਾ ਮਾਣਕ ਚੰਦ ਦਾ ਸਪੁੱਤਰ ਸੀ। ਬੀਬੀ ਅਮਰੋ ਬੜੀ ਸੁਘੜ, ਸਿਆਣੀ ਅਤੇ ਸਲੀਕੇ ਵਾਲੀ ਬੱਚੀ ਸੀ। ਬਾਬਾ ਅਮਰਦਾਸ ਜੀ ਨੂੰ ਗੁਰੂ ਘਰ ਨਾਲ ਜੋੜਨ ਵਾਲੀ ਬੀਬੀ ਅਮਰੋ ਹੀ ਸੀ।



# ਦੇਵੀ ਦੇ ਦਰਸ਼ਨਾਂ ਨੂੰ

ਭਾਈ ਲਹਿਣਾ ਜੀ ਦੇ ਪਿਤਾ ਬਾਬਾ ਫੇਰੂ ਮੱਲ ਜੀ ਦੇਵੀ ਦੇ ਭਗਤ ਅਤੇ ਧਾਰਮਿਕ ਰੁਚੀਆਂ ਵਾਲੇ ਵੈਸ਼ਨੋ ਸਨ। ਆਪ ਹਰ ਸਾਲ ਦੇਵੀ-ਭਗਤਾਂ ਦਾ ਜਥਾ ਲੈ ਕੇ ਦੇਵੀ ਦੇ ਦਰਸ਼ਨਾਂ ਨੂੰ ਜਵਾਲਾ ਮੁਖੀ ਜਾਇਆ ਕਰਦੇ ਸਨ। ਮਾਤਾ ਪਿਤਾ ਦਾ ਅਸਰ ਬੱਚੇ ਤੇ ਜ਼ਰੂਰ ਪੈਂਦਾ ਹੈ। ਪਿਤਾ ਦੀਆਂ ਰੁਚੀਆਂ ਤੋਂ ਪ੍ਰਭਾਵਿਤ ਹੋ ਕੇ ਲਹਿਣਾ ਜੀ ਨੇ ਵੀ ਦੇਵੀ ਦੇ ਦਰਸ਼ਨਾਂ ਨੂੰ ਜਾਣਾ ਸ਼ੁਰੂ ਕਰ ਦਿੱਤਾ। ਪੈਰਾਂ ਵਿਚ ਘੁੰਗਰੂ, ਹਥਾਂ ਵਿਚ ਛੈਣੇ ਤੇ ਗਲੇ ਵਿਚ ਢੋਲਕੀਆਂ, ਸਿਰ ਤੇ ਗੋਟੇ ਵਾਲੀਆਂ ਲਾਲ ਚੁੰਨੀਆਂ ਬੰਨ੍ਹ ਕੇ ਇਹ ਵੀ ਦੇਵੀ ਭਗਤਾਂ ਨਾਲ ਮਿਲ ਕੇ ਪਹਾੜਾਂ ਵਾਲੀ ਦੇਵੀ ਦੇ ਦਰਸ਼ਨਾਂ ਨੂੰ ਜਾਣ ਲੱਗ ਪਏ। 1526 ਵਿਚ ਬਾਬਾ ਫੇਰੂ ਮੱਲ ਜੀ ਦੇ ਅਕਾਲ ਚਲਾਣਾ ਕਰ ਜਾਣ ਮਗਰੋਂ ਸਾਰੇ ਘਰ ਦਾ ਤੇ ਕੰਮ-ਕਾਜ ਦਾ ਭਾਰ ਲਹਿਣਾ ਜੀ ਉਪਰ ਆ ਗਿਆ। ਪਰ ਪਿਤਾ ਦੇ ਦੇਹਾਂਤ ਤੋਂ ਬਾਦ ਆਪ ਜੀ ਨੇ ਆਪਣੇ ਸਾਲਾਨਾ ਨੇਮ ਵਿਚ ਕੋਈ ਫ਼ਰਕ ਨਾ ਆਉਣ ਦਿੱਤਾ। ਹੁਣ ਭਾਈ ਲਹਿਣਾ ਜੀ ਜੱਥੇ ਦੇ ਆਗੂ ਬਣ ਕੇ ਦੇਵੀ ਦੇ ਦਰਸ਼ਨਾਂ ਨੂੰ ਜਾਣ ਲੱਗ ਪਏ। ਇਸ ਤਰ੍ਹਾਂ ਨੇਮ ਨਿਭਾਂਦਿਆਂ ਕਰੀਬ ਪੰਜ ਸਾਲ ਬੀਤ ਗਏ। ਪਰ ਜਿਸ ਤਰ੍ਹਾਂ ਦੀ ਸ਼ਾਂਤੀ ਅਤੇ ਮਾਨਸਿਕ ਸਥਿਰਤਾ ਆਪ ਚਾਹੁੰਦੇ ਸਨ, ਉਹ ਆਪ ਜੀ ਨੂੰ ਮਿਲ ਨਹੀਂ ਸੀ ਰਹੀ। ਆਪ ਜੀ ਨੂੰ ਲਗਦਾ ਸੀ ਕਿ ਉਨ੍ਹਾਂ ਦੇ ਅੰਦਰ ਕੋਈ ਥੁੜ੍ਹ ਹੈ ਜੋ ਪੂਰੀ ਨਹੀਂ ਹੋ ਰਹੀ। ਉਹ ਕਿਸੇ ਸੱਚੇ ਗੁਰੂ ਦੀ ਭਾਲ ਵਿਚ ਸਨ





## ਬਾਣੀ ਦਾ ਅਸਰ

ਖਡੂਰ ਵਿਚ ਦੇਵੀ ਦੇ ਭਗਤਾਂ ਨੇ ਜਾਗਰਨ ਦਾ ਆਯੋਜਨ ਕੀਤਾ। ਰਾਤ ਭਰ ਦੇਸੀ ਘਿਉ ਦੀ ਜੋਤ ਜਲਦੀ ਰਹੀ ਤੇ ਦੇਵੀ ਮਾਂ ਦੇ ਸ਼ਰਧਾਲੂ ਮਾਤਾ ਦੀਆਂ ਭੇਟਾ ਗਾਉਂਦੇ ਰਹੇ। ਸਵੇਰ ਹੋਣ ਤੇ ਭਾਈ ਲਹਿਣਾ ਜੀ ਇਸ਼ਨਾਨ ਕਰਨ ਲਈ ਪਿੰਡ ਦੇ ਤਾਲਾਬ ਵਲ

ਜਾ ਰਹੇ ਸਨ ਕਿ ਉਨ੍ਹਾਂ ਦੇ ਕੰਨਾਂ ਵਿਚ ਕਿਸੇ ਦੀ ਮਿੱਠੀ ਬਾਣੀ ਦੀ ਆਵਾਜ਼ ਸੁਣਾਈ ਦਿੱਤੀ। ਆਪ ਉਸੇ ਪਾਸੇ ਵਲ ਤੁਰ ਪਏ ਜਿਧਰੋਂ ਆਵਾਜ਼ ਆ ਰਹੀ ਸੀ। ਤਾਲਾਬ ਦੇ ਕੰਢੇ ਗੁਰੂ ਨਾਨਕ ਦੇਵ ਜੀ ਦਾ ਇਕ ਸਿੱਖ-ਭਾਈ ਜੋਧਾ, ਆਸਾ ਦੀ ਵਾਰ ਦੀ ਇਹ ਪਉੜੀ ਬੜੀ ਮਿੱਠੀ ਤੇ ਸੁਰੀਲੀ ਆਵਾਜ਼ ਨਾਲ ਪੜ੍ਹ ਰਿਹਾ ਸੀ, "ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਹਾਲੀਐ॥ ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥" (ਅੰਕ 474) "ਜਿਸ ਮਾਲਕ ਦਾ ਸਿਮਰਨ ਕੀਤਿਆਂ ਸਾਰੇ ਸੁਖ ਮਿਲਦੇ ਹਨ, ਉਸਨੂੰ ਸਦਾ ਚੇਤੇ ਰਖਣਾ ਚਾਹੀਦਾ ਹੈ। ਜੇ ਮਨੁੱਖ ਨੇ ਆਪਣੇ ਕੀਤੇ ਦਾ ਫਲ ਆਪ ਹੀ ਭੋਗਣਾ ਹੈ ਤਾਂ ਮਾੜੇ ਕੰਮ ਕਿਉਂ ਕੀਤੇ ਜਾਣ? ਮਾੜਾ ਕੰਮ ਭੁਲ ਕੇ ਵੀ ਨਾ ਕਰੀਏ। ਡੂੰਘੀ (ਵਿਚਾਰ ਵਾਲੀ) ਨਜ਼ਰ ਨਾਲ ਤਕ ਲਈਏ (ਕਿ ਇਸ ਦਾ ਸਿੱਟਾ ਕੀ ਨਿਕਲੇਗਾ)। ਉਹੋ ਜਹੀ ਚਾਲ ਕਿਉਂ ਚਲੀਏ, ਭਾਵ ਉਹੋ ਜਿਹਾ ਕੰਮ ਕਿਉਂ ਕਰੀਏ ਜਿਸ ਨਾਲ ਰੱਬ ਵਾਲੇ ਪਾਸੋਂ ਹਾਰ ਹੋਵੇ। ਇਨਸਾਨ ਨੂੰ ਸਦਾ ਲਾਹੇ ਵਾਲਾ ਕੰਮ ਹੀ ਕਰਨਾ ਚਾਹੀਦਾ ਹੈ ਜਿਸ ਕਰਕੇ ਪ੍ਰਭੂ ਨਾਲ ਪ੍ਰੀਤ ਬਣੀ ਰਹੇ"।

ਭਾਈ ਜੋਧਾ ਜੀ ਬਾਣੀ ਦਾ ਪਾਠ ਕਰੀ ਜਾ ਰਹੇ ਸਨ ਤੇ ਭਾਈ ਲਹਿਣਾ ਜੀ ਮੰਤਰਮੁਗਧ ਹੋਏ ਉਨ੍ਹਾਂ ਕੋਲ ਬੈਠੇ ਅਜੀਬ ਜਿਹਾ ਅਨੰਦ ਮਹਿਸੂਸ ਕਰ ਰਹੇ ਸਨ। ਉਨ੍ਹਾਂ ਦੇ ਮਨ ਨੂੰ ਅਜੇਹੀ ਸ਼ਾਂਤੀ ਮਿਲ ਰਹੀ ਸੀ ਜਿਹੜੀ ਉਨ੍ਹਾਂ ਨੇ ਆਪਣੀਆਂ ਕਈ ਯਾਤਰਾਵਾਂ ਦੇ ਵਿਚ ਵੀ ਮਹਿਸੂਸ ਨਹੀਂ ਸੀ ਕੀਤੀ।

ਸ਼ਬਦ ਦਾ ਭੋਗ ਪਿਆ। ਭਾਈ ਜੋਧਾ ਜੀ ਨੇ ਅੱਖਾਂ ਖੋਲ੍ਹੀਆਂ। ਭਾਈ ਲਹਿਣਾ ਜੀ ਉਨ੍ਹਾਂ ਦੇ ਚਰਨਾਂ ਵਲ ਲਪਕੇ ਤੇ ਪੁੱਛਣ ਲੱਗੇ, 'ਆਪ ਕਿਨ੍ਹਾਂ ਦੀ ਬਾਣੀ ਪੜ੍ਹ ਰਹੇ ਸੀ? ਮੇਰੇ ਮਨ ਨੂੰ ਬੜਾ ਸੁੱਖ ਤੇ ਸ਼ਾਂਤੀ ਮਿਲੀ ਹੈ'। ਭਾਈ ਜੋਧਾ ਜੀ ਨੇ ਦਸਿਆ ਕਿ ਇਹ ਬਾਣੀ ਗੁਰੂ ਨਾਨਕ ਪਾਤਸ਼ਾਹ ਦੀ ਹੈ ਜਿਹੜੇ ਅਜਕਲ ਕਰਤਾਰਪੁਰ (ਰਾਵੀ ਕੰਢੇ, ਹੁਣ ਪਾਕਿਸਤਾਨ) ਵਿਖੇ ਰੱਬੀ ਜੋਤਿ ਜਗਾ ਕੇ ਕਲਜੁਗੀ ਜੀਵਾਂ ਦਾ ਉਧਾਰ ਕਰ ਰਹੇ ਹਨ। ਭਾਈ ਲਹਿਣਾ ਜੀ ਨੇ ਕਰਤਾਰਪੁਰ ਵਿਖੇ ਜਾ ਕੇ ਉਨ੍ਹਾਂ ਦਾ ਦਰਸ਼ਨ ਕਰਨ ਦਾ ਮਨ ਬਣਾ ਲਿਆ।

# ਗੁਰੂ ਨਾਨਕ ਦੇਵ ਜੀ ਨਾਲ ਮੁਲਾਕਾਤ

ਇਸ ਵਾਰ ਜਦੋਂ ਭਾਈ ਲਹਿਣਾ ਜੀ ਦੇਵੀ ਭਗਤਾਂ ਦਾ ਜਥਾ ਲੈ ਕੇ ਦੇਵੀ ਦਰਸ਼ਨਾਂ ਨੂੰ ਚਲੇ ਤਾਂ ਉਹ ਰਾਹ ਵਿਚ ਕਰਤਾਰਪੁਰ ਰੁਕ ਗਏ। ਦੇਵੀ ਭਗਤਾਂ ਦਾ ਜਥਾ ਰਾਤ ਭਰ ਦੇਵੀ ਦੀਆਂ ਭੇਟਾ ਗਾਉਂਦਾ ਰਿਹਾ। ਭਾਈ ਲਹਿਣਾ ਜੀ ਦੇ ਮਨ ਵਿਚ ਗੁਰੂ ਨਾਨਕ



ਦੇਵ ਜੀ ਨੂੰ ਮਿਲਣ ਅਤੇ ਉਨ੍ਹਾਂ ਦਾ ਦਰਸ਼ਨ ਕਰਨ ਦੀ ਤਾਂਘ ਸੀ। ਸਵੇਰ ਹੁੰਦਿਆਂ ਹੀ ਉਹ ਘੋੜੀ ਤੇ ਸਵਾਰ ਹੋ ਕੇ ਨਗਰ ਵਲ ਚਲ ਪਏ। ਉਨ੍ਹਾਂ ਨੂੰ ਰਸਤੇ ਵਿਚ ਇਕ ਬਜ਼ੁਰਗ ਬਾਬਾ ਜੀ ਦਿਖਾਈ ਦਿੱਤੇ। ਭਾਈ ਲਹਿਣਾ ਜੀ ਨੇ ਉਨ੍ਹਾਂ ਤੋਂ ਗੁਰੂ ਨਾਨਕ ਦੇਵ ਜੀ ਦੇ ਦਰਬਾਰ ਦਾ ਰਸਤਾ ਪੁੱਛਿਆ। ਭਾਈ ਲਹਿਣਾ ਜੀ ਨੂੰ ਕੀ ਪਤਾ ਸੀ ਕਿ ਜਿਨ੍ਹਾਂ ਦੇ ਦਰਸ਼ਨ ਕਰਨ ਲਈ ਉਹ ਕਰਤਾਰਪੁਰ ਆਏ ਹਨ ਉਹ ਆਪ ਹੀ ਇਨ੍ਹਾਂ ਨੂੰ ਲੈਣ ਲਈ ਅਗੋਂ ਆ ਗਏ ਹਨ। ਇਹ ਕੈਸਾ ਸੰਜੋਗ ਸੀ। ਉਸ ਬਜ਼ੁਰਗ (ਬਾਬਾ ਨਾਨਕ ਜੀ) ਨੇ ਭਾਈ ਲਹਿਣਾ ਨੂੰ ਕਿਹਾ, 'ਮੈਂ ਵੀ ਉਧਰ ਹੀ ਜਾ ਰਿਹਾ ਹਾਂ। ਤੁਸੀਂ ਘੋੜੀ ਤੇ ਚੜ੍ਹੇ ਚੜ੍ਹੇ ਮੇਰੇ ਪਿੱਛੇ-ਪਿੱਛੇ ਆ ਜਾਉ'। ਧਰਮਸਾਲ ਦੇ ਨੇੜੇ ਪਹੁੰਚ ਕੇ ਬਜ਼ੁਰਗ ਬਾਬਾ ਜੀ ਨੇ ਭਾਈ ਲਹਿਣਾ ਨੂੰ ਕਿਹਾ ਕਿ ਉਹ ਘੋੜੀ ਨੂੰ ਕਿੱਲੇ ਨਾਲ ਬੰਨ੍ਹ ਕੇ ਅੰਦਰ ਆ ਜਾਣ। ਇਹੀ ਉਹ ਥਾਂ ਹੈ ਜਿਸ ਦਾ ਉਨ੍ਹਾਂ ਨੇ ਪਤਾ ਪੁੱਛਿਆ ਸੀ। ਜਿਤਨੀ ਦੇਰ ਤਕ ਭਾਈ ਲਹਿਣਾ ਜੀ ਘੋੜੀ ਬੰਨ੍ਹ ਕੇ ਅੰਦਰ ਆਉਂਦੇ ਉਤਨੀ ਦੇਰ ਤਕ ਗੁਰੂ ਨਾਨਕ ਦੇਵ ਜੀ ਆਪਣੇ ਆਸਨ ਤੇ ਜਾ ਬਿਰਾਜੇ ਸਨ। ਅੰਦਰ ਪਹੁੰਚ ਕੇ ਜਦੋਂ ਭਾਈ ਲਹਿਣਾ ਜੀ ਨੇ ਮੱਥਾ ਟੇਕਿਆ ਤਾਂ ਉਹ ਵੇਖ ਕੇ ਹੈਰਾਨ ਰਹਿ ਗਏ ਕਿ ਜਿਨ੍ਹਾਂ ਮਹਾਂਪੁਰਸ਼ਾਂ ਤੋਂ ਉਨ੍ਹਾਂ ਨੇ ਗੁਰੂ ਨਾਨਕ ਦਰਬਾਰ ਦਾ ਰਾਹ ਪੁੱਛਿਆ ਸੀ ਇਹ ਤਾਂ ਉਹੀ ਨੂਰ ਦਾ ਫੁਹਾਰਾ ਹੈ ਜੋ ਰਸਤੇ ਵਿਚੋਂ ਘਰ ਤਾਂਈਂ ਮੈਨੂੰ ਨਾਲ ਲਿਆਇਆ ਸੀ। ਇਹੀ ਦੀਨ ਦੁਨੀ ਦੇ ਪਾਤਸ਼ਾਹ ਗੁਰੂ ਨਾਨਕ ਦੇਵ ਜੀ ਸਨ। ਉਹ ਬਾਰ ਬਾਰ ਆਪਣੀ ਭੁੱਲ ਲਈ ਮਾਫ਼ੀ ਮੰਗ ਰਹੇ ਸਨ ਕਿ ਉਹ ਸਾਰੇ ਰਸਤੇ ਘੋੜੀ ਤੇ ਬੈਠੇ ਰਹੇ ਤੇ ਗੁਰੂ ਜੀ ਉਨ੍ਹਾਂ ਦੇ ਨਾਲ ਪੈਦਲ ਚਲਦੇ ਰਹੇ। ਗੁਰੂ ਨਾਨਕ ਦੇਵ ਜੀ ਨੇ ਸੱਚ ਦੀ ਭਾਲ ਵਿਚ ਆਏ ਇਸ ਜਗਿਆਸੂ ਤੋਂ ਉਨ੍ਹਾਂ ਦਾ ਨਾਮ ਪੁੱਛਿਆ। ਭਾਈ ਲਹਿਣਾ ਜੀ ਨੇ ਦੱਸਿਆ ਕਿ ਉਨ੍ਹਾਂ ਦਾ ਨਾਮ ਲਹਿਣਾ ਹੈ। ਗੁਰੂ ਜੀ ਭਾਈ ਲਹਿਣਾ ਵੱਲ ਪਿਆਰ ਭਰੀ ਨਜ਼ਰ ਨਾਲ ਤਕ ਕੇ ਮੁਸਕਰਾ ਪਏ ਤੇ ਕਹਿਣ ਲੱਗੇ, 'ਤੁਸੀਂ ਲਹਿਣਾ ਹੋ ਭਾਵ ਲੈਣ ਵਾਲੇ ਹੋ, ਤੇ ਅਸਾਂ ਤੇਰਾ ਕੁਝ ਦੇਣਾ ਹੈ। ਇਸ ਬਾਰੇ ਬਹੁਤਾ ਸੋਚਣ ਅਤੇ ਮਾਯੂਸ ਹੋਣ ਦੀ ਲੋੜ ਨਹੀਂ। ਲੈਣ ਵਾਲੇ ਹਮੇਸ਼ਾਂ ਘੋੜੀਆਂ ਤੇ ਹੀ ਚੜ੍ਹ ਕੇ ਆਉਂਦੇ ਹਨ'। ਗੁਰੂ ਜੀ ਦੇ ਬੋਲ ਸੁਣ ਕੇ ਭਾਈ ਲਹਿਣਾ ਜੀ ਦੀਆਂ ਅੱਖਾਂ ਚੋਂ ਅੱਥਰੂ ਵੱਗ ਤੁਰੇ। ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਨੂੰ ਉਠਾਇਆ ਤੇ ਘੁੱਟ ਕੇ ਆਪਣੀ ਜਫ਼ੀ ਵਿਚ ਲੈ ਲਿਆ। ਇਸ ਪਿਆਰ ਮਿਲਣੀ ਵਿਚ ਭਾਈ ਲਹਿਣਾ ਜੀ ਨੂੰ ਜਿਸ ਸੁਰਗੀ ਸੁਖ ਦਾ ਅਨੰਦ ਪ੍ਰਾਪਤ ਹੋਇਆ, ਉਹੋ ਜਿਹਾ ਸੁਖ ਜੀਵਨ ਵਿਚ ਹੁਣ ਤਕ ਉਨ੍ਹਾਂ ਨੂੰ ਕਦੇ ਨਹੀਂ ਸੀ ਹੋਇਆ। ਉਨ੍ਹਾਂ ਨੇ ਦੇਵੀ ਭਗਤਾਂ ਦੇ ਜਥੇ ਨੂੰ ਜਾ ਕੇ ਕਹਿ ਦਿੱਤਾ ਕਿ ਉਹ ਬੇਸ਼ਕ ਅੱਗੇ ਚਲੇ ਜਾਣ। ਉਨ੍ਹਾਂ ਨੂੰ ਜਿਸ ਟਿਕਾਣੇ ਦੀ ਭਾਲ ਸੀ ਉਨ੍ਹਾਂ ਨੂੰ ਉਹ ਟਿਕਾਣਾ ਇੱਥੇ ਹੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚ ਮਿਲ ਗਿਆ ਹੈ।

# ਕੇਸਰ ਦੇ ਛਿੱਟੇ

ਭਾਈ ਲਹਿਣਾ ਜੀ ਕੁਝ ਦਿਨ ਕਰਤਾਰਪੁਰ ਗੁਰੂ ਨਾਨਕ ਦੇਵ ਜੀ ਦੀ ਸੰਗਤ ਵਿਚ ਰਹਿ ਕੇ ਵਾਪਸ ਖਡੂਰ ਪਰਤ ਆਏ। ਆਪ ਜਲਦੀ ਹੀ ਆਪਣੇ ਘਰ ਬਾਰ ਤੇ ਕਾਰੋਬਾਰ ਦੀਆਂ ਜ਼ਿਮੇਂਵਾਰੀਆਂ ਆਪਣੇ ਦੋਹਾਂ ਪੁੱਤਰਾਂ (ਦਾਸੂ ਅਤੇ ਦਾਤੂ) ਨੂੰ ਸੌਂਪ ਕੇ ਕਰਤਾਰਪੁਰ ਚਲੇ ਜਾਣਾ ਚਾਹੁੰਦੇ ਸਨ। ਹੁਣ ਖਡੂਰ ਵਿਖੇ ਆਪ ਦਾ ਜੀਅ ਨਹੀਂ ਸੀ ਲਗਦਾ। ਹਰ ਵੇਲੇ ਉਨ੍ਹਾਂ ਦੀ ਸੁਰਤਿ ਗੁਰੂ ਨਾਨਕ ਚਰਨਾਂ ਵਿਚ ਹੀ ਜੁੜੀ ਰਹਿੰਦੀ ਸੀ। ਬਾਬੇ ਨਾਨਕ ਦੀ ਇਕੋ ਮਿਲਣੀ ਨੇ ਉਨ੍ਹਾਂ ਦਾ ਜੀਵਨ ਹੀ ਬਦਲ ਦਿੱਤਾ ਸੀ। ਕੁਝ ਚਿਰ ਖਡੂਰ ਰਹਿ ਕੇ, ਆਪ ਆਪਣੇ ਘਰ ਪ੍ਰਵਾਰ ਦੀਆਂ ਜ਼ਿਮੇਂਵਾਰੀਆਂ ਮਾਤਾ ਖੀਵੀ ਜੀ ਅਤੇ ਬੱਚਿਆਂ ਨੂੰ ਸੌਂਪ ਕੇ, ਕਰਤਾਰਪੁਰ ਵਾਪਸ ਆ ਗਏ। ਖਡੂਰ ਤੋਂ ਚੱਲਣ ਸਮੇਂ ਉਨ੍ਹਾਂ ਨੇ ਸਿਰ ਉਪਰ ਸਵਾ ਮਣ ਲੂਣ ਦੀ ਪੰਡ ਚੁਕੀ ਹੋਈ ਸੀ। ਇਹ ਨਮਕ ਉਹ ਗੁਰੂ ਕੇ ਲੰਗਰ ਲਈ ਲਿਆਏ ਸਨ। ਲੂਣ ਦੀ ਪੰਡ ਲੰਗਰ ਵਿਚ ਰੱਖ ਕੇ ਆਪ ਜੀ ਨੇ ਗੁਰੂ ਨਾਨਕ



ਦੇਵ ਜੀ ਬਾਰੇ ਪੁੱਛਿਆ। ਪਤਾ ਲੱਗਾ ਕਿ ਗੁਰੂ ਜੀ ਖੇਤਾਂ ਵਿਚ ਝੋਨੇ ਵਿਚੋਂ ਨਦੀਨ ਕੱਢਣ ਗਏ ਹਨ। ਪਤਾ ਮਿਲਦਿਆਂ ਹੀ ਭਾਈ ਲਹਿਣਾ ਜੀ ਉੱਥੇ ਚਲੇ ਗਏ। ਗੁਰੂ ਜੀ ਦੇ ਕੋਲ ਹੀ ਘਾਹ ਦੀ ਬੰਨ੍ਹੀ ਹੋਈ ਪੰਡ ਪਈ ਸੀ। ਘਾਹ ਗਿੱਲਾ ਸੀ ਤੇ ਪੰਡ ਵਿਚੋਂ ਚਿੱਕੜ ਵਾਲਾ ਪਾਣੀ ਡਿੱਗ ਰਿਹਾ ਸੀ। ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਨੂੰ ਉਹ ਪੰਡ ਚੁੱਕਣ ਦਾ ਆਦੇਸ਼ ਦਿੱਤਾ ਤੇ ਕਿਹਾ, 'ਇਸ ਨੂੰ ਸਾਡੇ ਨਿਵਾਸ ਅਸਥਾਨ ਤੇ ਲੈ ਚਲੋ। ਉੱਥੇ ਗਊਆਂ ਅਤੇ ਮੱਝਾਂ ਚਾਰੇ ਦੀ ਉਡੀਕ ਕਰ ਰਹੀਆਂ ਹਨ।'

ਭਾਈ ਲਹਿਣਾ ਜੀ ਨੇ ਨਵੇਂ ਤੇ ਰੇਸ਼ਮੀ ਕਪੜੇ ਪਹਿਨੇ ਹੋਏ ਸਨ। ਭਾਈ ਲਹਿਣਾ ਜੀ ਨੇ ਆਪਣੇ ਨਵੇਂ ਕਪੜਿਆਂ ਦੀ ਪ੍ਰਵਾਹ ਕੀਤੇ ਬਗ਼ੈਰ ਗੁਰੂ ਜੀ ਦਾ ਹੁਕਮ ਮਿਲਦਿਆਂ ਹੀ ਉਹ ਪੰਡ ਚੁਕ ਲਈ ਤੇ ਗੁਰੂ ਜੀ ਦੇ ਨਿਵਾਸ ਅਸਥਾਨ ਤੇ ਲੈ ਆਏ। ਜਦ ਗੁਰੂ ਨਾਨਕ ਦੇਵ ਜੀ ਖੇਤਾਂ ਚੋਂ ਪਰਤੇ ਅਤੇ ਘਰ ਪਹੁੰਚੇ ਤਾਂ ਮਾਤਾ ਸੁਲੱਖਣੀ ਜੀ ਨੇ ਕਿਹਾ, 'ਤੁਸਾਂ ਬਾਹਰੋਂ ਆਏ ਇਕ ਸ਼ਰੀਫ਼ ਤੇ ਸਾਊ ਬੰਦੇ ਨੂੰ ਘਾਹ ਦੀ ਪੰਡ ਚੁਕਵਾ ਕੇ ਕਿਉਂ ਭੇਜੀ ਹੈ। ਉਨ੍ਹਾਂ ਦੇ ਨਵੇਂ ਕਪੜੇ ਚਿੱਕੜ ਦੇ ਪਾਣੀ ਨਾਲ ਲਿਬੜ ਗਏ ਹਨ। ਤੁਹਾਨੂੰ ਇਸ ਤਰ੍ਹਾਂ ਨਹੀਂ ਸੀ ਕਰਨਾ ਚਾਹੀਦਾ।' ਮਾਤਾ ਸੁਲੱਖਣੀ ਜੀ ਦੀ ਗੱਲ ਸੁਣ ਕੇ ਗੁਰੂ ਨਾਨਕ ਦੇਵ ਜੀ ਮੁਸਕਰਾ ਪਏ ਤੇ ਕਹਿਣ ਲੱਗੇ, 'ਇਹ ਚਿੱਕੜ ਨਹੀਂ, ਇਹ ਤਾਂ ਕੇਸਰ ਦੇ ਛਿੱਟੇ ਹਨ। ਇਹ ਪੰਡ ਕੋਈ ਹੋਰ ਨਹੀਂ ਸੀ ਚੁੱਕ ਸਕਦਾ, ਇਸੇ ਕਰਕੇ ਅਸਾਂ ਇਨ੍ਹਾਂ ਨੂੰ ਚੁਕਾਈ ਹੈ। ਇਹ ਮੇਰਾ ਰਾਜ ਜੋਗ ਦਾ ਧਨੀ ਹੈ। ਇਸ ਦੇ ਸਿਰ ਤੇ ਛੱਤਰ ਝੁਲੇਗਾ'। ਗੁਰੂ ਜੀ ਦੇ ਬਚਨਾਂ ਵਿਚ ਗੁੱਝੀ ਰਮਜ਼ ਸੀ ਜੋ ਹਰ ਕੋਈ ਨਹੀਂ ਸੀ ਸਮਝ ਸਕਦਾ। ਇਹ ਸੰਕੇਤ ਉਸ ਵੱਡੀ ਜ਼ਿਮੇਂਵਾਰੀ ਵਲ ਸਨ ਜੋ ਗੁਰੂ ਨਾਨਕ ਦੇਵ ਜੀ ਆਉਣ ਵਾਲੇ ਸਮੇਂ ਵਿਚ ਭਾਈ ਲਹਿਣਾ ਜੀ ਨੂੰ ਸੌਂਪਣੀ ਚਾਹੁੰਦੇ ਸਨ।

# ਕਰਤਾਰਪੁਰ ਵਿਖੇ

ਭਾਈ ਲਹਿਣਾ ਜੀ ਕਰਤਾਰਪੁਰ ਆਉਂਦਿਆਂ ਹੀ ਗੁਰੂ ਜੀ ਅਤੇ ਸੰਗਤਾਂ ਦੀ ਨਿਸ਼ਕਾਮ ਸੇਵਾ ਵਿਚ ਜੁੱਟ ਗਏ। ਆਪ ਪਹਿਰ ਰਾਤ ਰਹਿੰਦੀ ਉਠਦੇ, ਇਸ਼ਨਾਨ ਕਰਦੇ ਤੇ ਫਿਰ ਉਨ੍ਹਾਂ ਬਾਣੀਆਂ ਦਾ ਪਾਠ ਕਰਦੇ ਜੋ ਗੁਰੂ ਬਾਬੇ ਨੇ ਉਚਾਰੀਆਂ ਸਨ। ਦਿਨ ਚੜ੍ਹੇ ਸੰਗਤ ਵਿਚ ਆ ਕੇ ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ ਅਤੇ ਬਾਣੀ (ਸ਼ਬਦ) ਸੁਣਦੇ ਤੇ ਉਨ੍ਹਾਂ ਨੂੰ ਕੰਠ ਕਰ ਲੈਂਦੇ। ਬਾਹਰੋਂ ਆਈਆਂ ਸੰਗਤਾਂ ਦੇ ਸੁਖ ਆਰਾਮ ਦਾ ਖਿਆਲ ਰਖਦੇ ਤੇ ਲੰਗਰ ਵਿਚ ਜਾ ਕੇ ਜੂਠੇ ਭਾਂਡੇ ਮਾਂਜਨ ਦੀ ਸੇਵਾ ਕਰਦੇ। ਆਪ ਹੌਲੀ ਹੌਲੀ ਉਨ੍ਹਾਂ ਗੱਲਾਂ ਦਾ ਤਿਆਗ ਕਰਦੇ ਜਾ ਰਹੇ ਸਨ ਜਿਨ੍ਹਾਂ ਨੂੰ ਧਰਮੀ ਲੋਕ ਪੰਜ ਵਿਕਾਰ ਕਹਿੰਦੇ ਹਨ। ਸੇਵਾ ਤੇ ਸਿਮਰਨ ਦੀ ਭਾਵਨਾ ਨੇ ਆਪ ਜੀ ਵਿਚ ਸਬਰ, ਸੰਤੋਖ ਅਤੇ ਨਿਮਰਤਾ ਦੇ ਗੁਣਾਂ ਨੂੰ ਸਿਖਰ ਤੇ ਪਹੁੰਚਾ ਦਿੱਤਾ ਸੀ। ਆਪਣੇ ਗੁਰੂ ਦੇ ਹੁਕਮ ਦੀ ਪਾਲਣਾ ਕਰਨਾ ਆਪ ਜੀ ਦੇ ਜੀਵਨ ਦਾ ਪ੍ਰਮੁਖ ਉਦੇਸ਼ ਬਣ ਗਿਆ ਸੀ। ਆਪ ਗੁਰੂ ਜੀ ਦੀ ਆਗਿਆ ਮੰਨਣ ਵਿਚ ਕਦੇ ਢਿਲ ਨਹੀਂ ਸਨ ਕਰਦੇ। ਗੁਰੂ ਜੀ ਜੋ ਵੀ ਹੁਕਮ ਕਰਦੇ ਆਪ ਸਤਿ ਬਚਨ ਕਹਿ ਕੇ ਉਸਦੀ ਪਾਲਣਾ ਕਰਨ ਵਿਚ ਲੱਗ ਜਾਂਦੇ। ਆਪ ਗੁਰੂ ਨਾਨਕ ਦੇਵ ਜੀ ਅਤੇ ਸੰਗਤਾਂ ਦੀ ਸੇਵਾ ਕਰਨ ਵਿਚ ਸਦਾ ਤਤਪਰ ਰਹਿੰਦੇ ਸਨ। ਸੇਵਾ ਕਰਕੇ ਆਪ ਦਾ ਮਨ ਇਕ ਅਰੀਮੀ ਖੇੜੇ ਨਾਲ ਭਰ ਜਾਂਦਾ। ਆਪ ਸਹਿਜੇ ਸਹਿਜੇ ਉਹ ਸਾਰੇ ਗੁਣ ਗ੍ਰਹਿਣ ਕਰ ਰਹੇ ਸਨ ਜਿਨ੍ਹਾਂ ਕਰਕੇ ਗੁਰੂ ਨਾਨਕ ਦੇਵ ਜੀ ਨੇ ਨਿਰਮਲ ਪੰਥ (ਅਰਥਾਤ ਸਿੱਖ ਧਰਮ) ਦੀ ਸਥਾਪਨਾ ਕੀਤੀ ਸੀ। ਥੋੜ੍ਹੇ ਹੀ ਸਮੇਂ ਵਿਚ ਆਪ ਗੁਰੂ ਨਾਨਕ ਦੇਵ ਜੀ ਦੇ ਸ਼੍ਰੋਮਣੀ ਸਿੱਖਾਂ ਵਿਚ ਗਿਣੇ ਜਾਣ ਲੱਗ ਪਏ।



# ਰੀਦੇ ਨਾਲੇ ਚੋਂ ਕਟੋਰਾ ਕੱਢਣਾ

ਕਰਤਾਰਪੁਰ ਰਹਿੰਦਿਆਂ ਭਾਈ ਲਹਿਣਾ ਜੀ ਦੇ ਜੀਵਨ ਵਿਚ ਅਨੇਕ ਘਟਨਾਵਾਂ ਵਾਪਰੀਆਂ ਜਿਨ੍ਹਾਂ ਨੂੰ ਸਾਖੀਆਂ ਦੇ ਰੂਪ ਵਿਚ ਸਿੱਖ ਇਤਿਹਾਸ ਵਿਚ ਦਰਜ ਕੀਤਾ ਗਿਆ ਹੈ। ਇਨ੍ਹਾਂ ਸਾਖੀਆਂ ਵਿਚੋਂ ਭਾਈ ਲਹਿਣਾ ਜੀ ਦੀ ਗੁਰੂ ਪ੍ਰਤੀ ਸ਼ਰਧਾ, ਉਨ੍ਹਾਂ ਦੀ ਨਿਮ੍ਰਤਾ, ਗੁਰ ਸਿੱਖੀ ਲਈ ਪਿਆਰ ਅਤੇ ਸਾਦਗੀ ਵਰਗੇ ਗੁਣ ਡੁਲ੍ਹ, ਡੁਲ੍ਹ, ਪੈਂਦੇ ਹਨ।

ਗੁਰੂ ਨਾਨਕ ਦੇਵ ਜੀ ਦਾ ਇਹ ਨਿੱਤ ਦਾ ਨੇਮ ਸੀ ਕਿ ਆਪ ਅੰਮ੍ਰਿਤ ਵੇਲੇ, ਸਵਾ ਪਹਿਰ ਰਾਤ ਰਹਿੰਦੀ ਉਠਦੇ ਤੇ ਦਰਿਆ ਰਾਵੀ ਵਿਚ ਇਸ਼ਨਾਨ ਕਰਨ ਚਲੇ ਜਾਂਦੇ। ਮਗਰੋਂ ਆਪ ਦਿਨ ਚੜ੍ਹੇ ਤਕ ਬਾਣੀ ਦਾ ਪਾਠ ਕਰਦੇ ਅਤੇ ਅਕਾਲ ਪੁਰਖ ਦੇ ਸਿਮਰਨ ਵਿਚ ਜੁੜ ਜਾਂਦੇ।



ਇਕ ਵਾਰ ਗੁਰੂ ਨਾਨਕ ਦੇਵ ਜੀ ਕੇਸੀ ਇਸ਼ਨਾਨ ਕਰਕੇ ਆਪਣੇ ਨਿਵਾਸ ਅਸਥਾਨ ਵਲ ਪਰਤ ਰਹੇ ਸਨ। ਆਪ ਜੀ ਦੇ ਹੱਥ ਵਿਚ ਦਹੀਂ ਦਾ ਖਾਲੀ ਕਟੋਰਾ ਸੀ। ਕੁਝ ਸਿੱਖ ਵੀ ਆਪ ਜੀ ਦੇ ਨਾਲ ਸਨ। ਰਸਤੇ ਵਿਚ ਪੈਂਦੇ ਇਕ ਗੰਦੇ ਨਾਲੇ ਨੂੰ ਪਾਰ ਕਰਦਿਆਂ ਉਹ ਕਟੋਰਾ ਗੁਰੂ ਜੀ ਦੇ ਹੱਥ ਚੋਂ ਛੁੱਟ ਕੇ ਨਾਲੇ ਵਿਚ ਗਿਰ ਗਿਆ। ਨਾਲੇ ਦਾ ਪਾਣੀ ਗੰਦਾ ਤੇ ਬਦਬੂਦਾਰ ਸੀ। ਗੁਰੂ ਜੀ ਨੇ ਵਾਰੀ ਵਾਰੀ ਆਪਣੇ ਪੁੱਤਰਾਂ ਅਤੇ ਸਿੱਖਾਂ ਨੂੰ ਉਹ ਕਟੋਰਾ ਕੱਢ ਲਿਆਉਣ ਲਈ ਕਿਹਾ। ਕਿਸੇ ਨੇ ਕਿਹਾ, 'ਗੰਦੇ ਨਾਲੇ ਚੋਂ ਕਟੋਰਾ ਕੱਢਣ ਦੀ ਕੀ ਲੋੜ ਹੈ, ਦਿਨ ਚੜ੍ਹੇ ਬਾਜ਼ਾਰ ਚੋਂ ਨਵਾਂ ਕਟੋਰਾ ਲੈ ਆਵਾਂਗੇ'। ਕਿਸੇ ਨੇ ਕਿਹਾ 'ਇਹ ਕੰਮ ਤਾਂ ਚੂਹੜੇ ਤੇ ਭੰਗੀਆਂ (ਅਰਥਾਤ ਅਖੌਤੀ ਨੀਵੀਂ ਜਾਤਿ ਦੇ ਲੋਕਾਂ) ਦਾ ਹੈ। ਸਵੇਰੇ ਉਨ੍ਹਾਂ ਨੂੰ ਬੁਲਾ ਕੇ ਉਨ੍ਹਾਂ ਕੋਲੋਂ ਕਟੋਰਾ ਕਢਵਾ ਲਵਾਂਗੇ'। ਗੁਰੂ ਜੀ ਦੇ ਬਾਰ ਬਾਰ ਕਹਿਣ ਤੇ ਵੀ ਉਨ੍ਹਾਂ ਵਿਚੋਂ ਕਿਸੇ ਨੇ ਵੀ ਨਾਲੇ ਚੋਂ ਕਟੋਰਾ ਕੱਢਣ ਦੀ ਹਿੰਮਤ ਨਾ ਕੀਤੀ। ਉਨ੍ਹਾਂ ਦਿਨਾਂ ਵਿਚ ਭਾਰਤੀ ਸਮਾਜ ਨੂੰ ਵਖੋ ਵਖਰੇ ਵਰਣ ਅਤੇ ਜਾਤੀਆਂ ਵਿਚ ਵੰਡਿਆ ਜਾਂਦਾ ਸੀ। ਰਾਜਪੂਤਾਂ ਦਾ ਕੰਮ ਲੜਨਾ ਮਰਨਾ, ਵੈਸ਼ ਅਤੇ ਖ਼ਤਰੀਆਂ ਦਾ ਕੰਮ ਖੇਤੀ ਤੇ ਵਿਉਪਾਰ ਕਰਨਾ ਅਤੇ ਨੀਵੇਂ ਕੰਮਾਂ ਦੀ ਸੇਵਾ ਸ਼ੂਦਰ ਨਿਭਾਉਂਦੇ ਸਨ। ਘਰਾਂ ਦਾ ਕੂੜਾ ਕਰਕਟ ਤੇ ਮਲ-ਮੂਤਰ ਸਾਂਭਣ ਦਾ ਕੰਮ ਭੰਗੀ (ਚੂਹੜੇ) ਕਰਦੇ ਸਨ। ਇਸੇ ਕਰਕੇ ਗੁਰੂ ਜੀ ਦੇ ਪੁੱਤਰ ਤੇ ਬਾਕੀ ਸਿੱਖ ਗੰਦੇ ਨਾਲੇ ਵਿਚ ਵੜਨ ਲਈ ਤਿਆਰ ਨਹੀਂ ਸਨ ਹੋਏ। ਪਰ ਇਹੀ ਹੁਕਮ ਜਦੋਂ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਨੂੰ ਦਿੱਤਾ ਤਾਂ ਉਹ ਪਲੋ ਪਲੀ ਨਾਲੇ ਵਿਚ ਜਾ ਵੜੇ। ਉਨ੍ਹਾਂ ਨੇ ਗੰਦੇ ਪਾਣੀ 'ਚੋਂ ਕਟੋਰਾ ਕੱਢ ਕੇ, ਮਾਂਜ-ਧੋ ਕੇ, ਸੁੱਛ ਕਰਕੇ ਗੁਰੂ ਨਾਨਕ ਦੇਵ ਜੀ ਨੂੰ ਭੇਟ ਕਰ ਦਿੱਤਾ। ਅਸਲ ਵਿਚ ਗੁਰੂ ਨਾਨਕ ਦੇਵ ਜੀ ਵੇਖ ਰਹੇ ਸਨ ਕਿ ਕਿਹੜਾ ਸਿੱਖ ਜਾਤਿ-ਵਰਣ ਤੇ ਛੂਆ ਛੂਤ ਦੇ ਬੰਧਨਾਂ ਤੋਂ ਆਪਣੇ ਆਪ ਨੂੰ ਮੁਕਤ ਕਰਕੇ ਹਰ ਕਿਸੇ ਨੂੰ ਸਾਂਵਾਂ ਪਿਆਰ ਤੇ ਆਦਰ ਦੇ ਸਕਦਾ ਹੈ। ਤੇ ਭਾਈ ਲਹਿਣਾ ਜੀ ਇਸ ਪ੍ਰੀਖਿਆ ਵਿਚ ਸਫ਼ਲ ਸਾਬਤ ਹੋਏ ਸਨ।

# ਧਰਮਸਾਲ ਦੀ ਕੰਧ ਉਸਾਰਨੀ

ਸਰਦੀਆਂ ਦੇ ਦਿਨ ਸਨ। ਬੜੇ ਜ਼ੋਰ ਦੀ ਠੰਡ ਪੈ ਰਹੀ ਸੀ। ਆਕਾਸ਼ ਵਿਚ ਬੱਦਲ ਘਿਰ ਆਏ ਸਨ। ਮੀਂਹ ਪੈਣਾ ਸ਼ੁਰੂ ਹੋ ਗਿਆ। ਬਹੁਤਾ ਪਾਣੀ ਗਿਰਣ ਕਰਕੇ ਧਰਮਸਾਲ ਦੀ ਇਕ ਕੰਧ ਢਹਿ ਗਈ। ਰਾਤ ਦਾ ਸਮਾਂ ਸੀ। ਗੁਰੂ ਨਾਨਕ ਦੇਵ ਜੀ ਨੇ ਆਪਣੇ ਪੁੱਤਰਾਂ ਤੇ ਕੁਝ ਸਿੱਖਾਂ ਨੂੰ ਬੁਲਾਇਆ। ਉਨ੍ਹਾਂ ਨੇ ਵਾਰੋ ਵਾਰੀ ਸਾਰਿਆਂ ਨੂੰ ਕੰਧ ਬਣਾ ਦੇਣ ਲਈ ਕਿਹਾ। ਬਾਬਾ ਸ੍ਰੀਚੰਦ ਅਤੇ ਲਖਮੀ ਦਾਸ ਜੀ ਕਹਿਣ ਲੱਗੇ, 'ਰਾਤ ਦਾ ਸਮਾਂ ਹੈ। ਜ਼ੋਰਾਂ ਦਾ ਮੀਂਹ ਪੈ ਰਿਹਾ ਹੈ। ਸਵੇਰ ਹੋਏਗੀ ਤਾਂ ਕਿਸੇ ਰਾਜ ਮਿਸਤਰੀ ਨੂੰ ਬੁਲਾ ਕੇ ਇਹ ਕੰਧ ਬਣਵਾ ਲਵਾਂਗੇ।' ਗੁਰੂ ਜੀ ਨੇ ਇਕਤ੍ਰਿਤ ਸਿੱਖਾਂ ਨੂੰ ਵੀ ਕਿਹਾ ਕਿ ਢੱਠੀ ਹੋਈ ਕੰਧ ਨੂੰ ਹੁਣੇ ਹੀ ਬਣਾ ਦਿੱਤਾ ਜਾਵੇ। ਪਰ ਉਨ੍ਹਾਂ ਨੇ ਵੀ ਕਿਹਾ ਕਿ ਠੰਡ ਬਹੁਤ ਹੈ। ਰਾਤ ਦਾ ਸਮਾਂ ਹੈ। ਇਸ ਵੇਲੇ ਕੰਧ ਉਸਾਰਨ ਲਈ ਸਾਮਾਨ ਮਿਲਣਾ ਵੀ ਔਖਾ ਹੈ। ਸਵੇਰ ਹੋਣ ਤੇ ਅਸੀਂ ਇਸ ਕੰਧ ਨੂੰ ਬਣਾ ਦੇਵਾਂਗੇ। ਜਦੋਂ ਗੁਰੂ ਜੀ ਨੇ ਇਹੀ ਆਦੇਸ਼ ਭਾਈ ਲਹਿਣਾ ਜੀ ਨੂੰ ਦਿੱਤਾ ਤਾਂ ਉਹ ਸਤਿ ਬਚਨ ਕਹਿ ਕੇ ਇਕਲਿਆਂ ਹੀ ਕੰਧ ਬਣਾਨ ਵਿਚ ਜੁੱਟ ਗਹੇ। ਦਿਨ ਚੜ੍ਹੇ ਤਕ ਕੰਮ ਕਰਦੇ ਰਹੇ ਤੇ ਦੀਵਾਰ ਦਾ ਕੰਮ ਪੂਰਾ ਕਰ ਦਿੱਤਾ। ਇਹ ਸੱਚੇ ਗੁਰੂ-ਗੁਰੂ ਨਾਨਕ ਦੇਵ ਜੀ ਦਾ ਹੁਕਮ ਮੰਨਣ ਦੀ ਇਕ ਹੋਰ ਮਿਸਾਲ ਸੀ ਜਿਸ ਵਿਚ ਭਾਈ ਲਹਿਣਾ ਜੀ ਫਿਰ ਖਰੇ ਉਤਰੇ ਸਨ।



# ਮੈਲੇ ਬਸਤਰ ਧੋਣੇ

ਹਨ੍ਹੇਰੀ ਰਾਤ ਸੀ। ਹਰ ਪਾਸੇ ਸੰਨਾਟਾ ਛਾਇਆ ਹੋਇਆ ਸੀ। ਸਿੱਖ ਸੇਵਕ ਸਭ ਸੁੱਤੇ ਪਏ ਸਨ। ਗੁਰੂ ਨਾਨਕ ਦੇਵ ਜੀ ਉਠੇ ਤੇ ਕਹਿਣ ਲੱਗੇ ਕਿ ਸਾਡੀ ਚੱਦਰ ਮੈਲੀ ਹੋ ਗਈ ਹੈ। ਇਸ ਨੂੰ ਹੁਣੇ ਹੀ ਧੋ ਕੇ ਲੈ ਆਉ। ਗੁਰੂ ਜੀ ਦਾ ਇਹ ਆਦੇਸ਼ ਸੁਣ ਕੇ ਸਾਰੇ ਹੈਰਾਨ ਸਨ। ਪਰ ਕਿਸੇ ਦਾ ਵੀ ਹੌਂਸਲਾ ਨਹੀਂ ਸੀ ਪੈ ਰਿਹਾ ਕਿ ਉਹ ਹਨੇਰੀ ਰਾਤ ਵਿਚ ਦਰਿਆ ਰਾਵੀ ਤੇ ਚੱਦਰ ਧੋਣ ਚਲਾ ਜਾਵੇ। ਗੁਰੂ ਜੀ ਨੇ ਜਦੋਂ ਇਹ ਹੁਕਮ ਆਪਣੇ ਪੁੱਤਰਾਂ ਨੂੰ ਦਿੱਤਾ ਤਾਂ ਉਨ੍ਹਾਂ ਸਾਫ਼ ਕਹਿ ਦਿੱਤਾ ਕਿ ਇਹ ਕੰਮ ਧੋਬੀ (ਕਪੜੇ ਧੋਣ ਵਾਲੇ) ਕਰਦੇ ਹਨ। ਸਵੇਰ ਹੋਣ ਤੇ ਕਿਸੇ ਧੋਬੀ ਨੂੰ ਬੁਲਾ ਕੇ ਤੁਹਾਡੀ ਚੱਦਰ ਤੇ ਹੋਰ ਬਸਤਰ ਧੁਲਵਾ ਲਵਾਂਗੇ। ਸਿੱਖ ਸੇਵਕਾਂ ਨੇ ਵੀ ਇਸ ਹੁਕਮ ਨੂੰ ਮੰਨਣ ਵਿਚ ਟਾਲ ਮਟੋਲ ਕੀਤਾ ਤੇ ਕਿਹਾ ਕਿ ਸਵੇਰ ਹੋਣ ਤੇ ਉਹ ਨਦੀ ਤੇ ਜਾ ਕੇ ਉਨ੍ਹਾਂ ਦੇ ਮੈਲੇ ਕਪੜੇ ਧੋ ਲਿਆਉਣਗੇ। ਪਰ ਜਦੋਂ ਇਹੀ ਹੁਕਮ ਭਾਈ ਲਹਿਣਾ ਜੀ ਨੂੰ ਦਿੱਤਾ ਗਿਆ ਤਾਂ ਉਹ ਗੁਰੂ ਜੀ ਦੇ ਮੈਲੇ ਬਸਤਰ ਲੈ ਕੇ ਨਦੀ ਵਲ ਚਲ ਪਏ। ਇਹ ਉਨ੍ਹਾਂ ਦਾ ਸੁਭਾਅ ਸੀ ਕਿ ਉਨ੍ਹਾਂ ਨੇ ਕਦੀ ਵੀ ਗੁਰੂ ਨਾਨਕ ਦੇਵ ਜੀ ਅੱਗੇ ਪ੍ਰਸ਼ਨ ਕਰਨ ਦੀ ਜਾਂ ਇਨਕਾਰ



ਕਰਨ ਦੀ ਅਵੱਗਿਆ ਨਹੀਂ ਸੀ ਕੀਤੀ। ਆਪ ਕਿਹਾ ਕਰਦੇ ਸਨ ਕਿ ਮਾਲਕ ਦਾ ਕੰਮ ਹੁਕਮ ਦੇਣਾ ਹੈ ਤੇ ਸੇਵਕ ਦਾ ਫਰਜ਼ ਮਾਲਕ ਦੇ ਹੁਕਮ ਦੀ ਪਾਲਣਾ ਕਰਨਾ ਹੈ। ਮੈਂ ਤਾਂ ਗੁਰੂ ਜੀ ਦਾ ਇਕ ਨਿਮਾਣਾ ਜਿਹਾ ਸੇਵਕ ਹਾਂ। ਮੇਰਾ ਕੰਮ ਗੁਰੂ ਦੇ ਹੁਕਮ ਪ੍ਰਤੀ ਕਿੰਤੂ ਪ੍ਰੰਤੂ ਕਰਨਾ ਨਹੀਂ। ਮੇਰਾ ਫ਼ਰਜ਼ ਤਾਂ ਗੁਰੂ ਦੇ ਹਕੁਮ ਦੀ ਪਾਲਣਾ ਕਰਨਾ ਹੈ। ਮੈਨੂੰ ਤਾਂ ਇਸੇ ਵਿਚ ਹੀ ਖੁਸ਼ੀ ਮਿਲਦੀ ਹੈ।

ਅਸਲ ਵਿਚ ਗੁਰੂ ਨਾਨਕ ਦੇਵ ਜੀ ਵੇਖ ਰਹੇ ਸਨ ਕਿ ਆਉਣ ਵਾਲੇ ਸਮੇਂ ਵਿਚ ਇਸ ਨਵ-ਸਿਰਜੀ ਜਥੇਬੰਦੀ ਤੇ ਭਾਈਚਾਰੇ (ਸਿੱਖ ਧਰਮ) ਦਾ ਉਤਰਾਧਿਕਾਰੀ ਕਿਸ ਨੂੰ ਬਣਾਇਆ ਜਾਵੇ। ਜਿਸ ਵਿਚ ਨਿਮ੍ਰਤਾ ਹੋਵੇ, ਸਹਿਨਸ਼ੀਲਤਾ ਤੇ ਦ੍ਰਿੜ੍ਹਤਾ ਹੋਵੇ। ਆਪਣੇ ਆਦਰਸ਼ ਪ੍ਰਤੀ ਸੱਚੀ ਲਗਨ ਤੇ ਮਨੁੱਖ ਮਾਤਰ ਲਈ ਪਿਆਰ ਹੋਵੇ। ਜਿਸ ਦੇ ਮਨ ਵਿਚ ਛੂਆ ਛੂਤ ਤੇ ਊਚ ਨੀਚ ਦੀ ਭਾਵਨਾ ਤੋਂ ਉਪਰ ਉੱਠ ਕੇ ਸਰਬ-ਸਾਂਝੀਵਾਲਤਾ ਦੀ ਭਾਵਨਾ ਹੋਵੇ। ਜਿਤਨੀ ਵਾਰੀ ਵੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿੱਖਾਂ ਅਤੇ ਪੁੱਤਰਾਂ ਸਾਮ੍ਹਣੇ ਕੋਈ ਨਵੀਂ ਪ੍ਰੀਖਿਆ ਰਖੀ ਸੀ, ਭਾਈ ਲਹਿਣਾ ਜੀ ਹਰ ਵਾਰ ਉਸ ਵਿਚ ਪੂਰੇ ਉਤਰਦੇ ਰਹੇ ਸਨ। ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਨੂੰ ਆਪਣਾ ਉਤਰਾਧਿਕਾਰੀ ਬਣਾਉਣ ਦਾ ਫੈਸਲਾ ਕਰ ਲਿਆ ਸੀ।

# ਪਿੰਡ ਸੰਘਰ-ਖਡੂਰ ਜਾਣਾ

ਭਾਈ ਲਹਿਣਾ ਜੀ ਨੂੰ ਕਰਤਾਰਪੁਰ ਰਹਿੰਦਿਆਂ ਤਿੰਨ ਸਾਲ ਹੋ ਗਏ ਸਨ। ਉਨ੍ਹਾਂ ਦੀ ਸੇਵਾ ਅਤੇ ਗੁਰੂ ਘਰ ਲਈ ਪੂਰਨ ਸਮਰਪਣ ਦੀ ਭਾਵਨਾ ਤੋਂ ਹਰ ਕੋਈ ਪ੍ਰਭਾਵਿਤ ਸੀ। ਗੁਰੂ ਨਾਨਕ ਦੇਵ ਜੀ ਨਹੀਂ ਸਨ ਚਾਹੁੰਦੇ ਕਿ ਉਨ੍ਹਾਂ ਦਾ ਸਿੱਖ (ਭਾਈ ਲਹਿਣਾ) ਘਰ-ਬਾਰ ਤਿਆਗ ਕੇ ਉਦਾਸੀ ਬਣ ਜਾਵੇ। ਆਪ ਜੀ ਦਾ ਬਚਨ ਹੈ ਕਿ ਗ੍ਰਹਿਸਤ ਵਿਚ ਰਹਿੰਦਿਆਂ ਵੀ ਆਵਾਗਵਨ ਦੇ ਚੱਕਰ ਤੋਂ ਮੁਕਤ ਹੋਇਆ ਜਾ ਸਕਦਾ ਹੈ (ਗੁਰੂ ਗ੍ਰੰਥ ਜੀ, ਪੰਨਾ 661)। ਬਾਬਾ ਨਾਨਕ ਜੀ ਆਪਣੇ ਸਿੱਖਾਂ ਨੂੰ ਇਹੀ ਸਮਝਾਣਾ ਚਾਹੁੰਦੇ ਸਨ। ਉਨ੍ਹਾਂ ਨੇ ਭਾਈ ਲਹਿਣਾ ਜੀ ਨੂੰ ਕਿਹਾ ਕਿ ਤੁਹਾਨੂੰ ਆਪਣਾ ਘਰ ਛੱਡਿਆਂ ਬਹੁਤ ਸਮਾਂ ਹੋ ਗਿਆ ਹੈ। ਆਪਣੇ ਪਿੰਡ ਜਾ ਕੇ ਆਪਣੇ ਘਰ ਪ੍ਰਵਾਰ ਦੀ ਸੁਰਤਿ ਲੈ ਆਉ। ਭਾਈ ਲਹਿਣਾ ਜੀ ਗੁਰੂ ਜੀ ਦਾ ਹੁਕਮ ਮੰਨ ਕੇ ਕੁਝ ਚਿਰ ਲਈ ਆਪਣੇ ਪਿੰਡ ਆ ਗਏ। ਪਿੰਡ ਸੰਘਰ ਆਪਣੇ ਸੌਹਰੇ ਪ੍ਰਵਾਰ ਅਤੇ ਖਡੂਰ ਵਿਖੇ ਆਪਣੇ ਘਰ ਪ੍ਰਵਾਰ ਦੇ ਜੀਆਂ ਨੂੰ ਮਿਲੇ। ਘਰ ਪ੍ਰਵਾਰ ਵਾਲੇ ਭਾਈ ਲਹਿਣਾ ਜੀ ਨੂੰ ਕਾਫ਼ੀ ਸਮੇਂ ਮਗਰੋਂ ਮਿਲ ਕੇ ਬਹੁਤ ਪ੍ਰਸੰਨ ਹੋਏ। ਪਰ ਭਾਈ ਲਹਿਣਾ ਜੀ ਦਾ ਮਨ ਤਾਂ ਕਰਤਾਰਪੁਰ ਹੀ ਗੁਰੂ ਨਾਨਕ ਦੇ ਚਰਨਾਂ ਵਿਚ ਟਿਕਿਆ ਹੋਇਆ ਸੀ। ਉਹ ਵਾਪਸ ਕਰਤਾਰਪੁਰ ਪਰਤ ਜਾਣ ਲਈ ਬਿਹਬਲ ਸਨ। ਘਰ ਵਾਲੇ ਉਨ੍ਹਾਂ ਨੂੰ ਖਡੂਰ ਹੀ ਟਿੱਕ ਜਾਣ ਵਾਸਤੇ ਜ਼ੋਰ ਦੇ ਰਹੇ ਸਨ। ਪਰ ਗੁਰੂ ਚਰਨਾਂ ਦੇ ਭੌਰੇ ਭਾਈ ਲਹਿਣਾ ਜੀ, ਪ੍ਰਵਾਰ ਦਾ ਮੋਹ ਤਿਆਗ ਕੇ ਫਿਰ ਕਰਤਾਰਪੁਰ ਪਰਤ ਆਏ। ਕਰਤਾਰਪੁਰ ਪਹੁੰਚਦਿਆਂ ਹੀ ਆਪ ਫਿਰ ਸੇਵਾ, ਸਿਮਰਨ ਤੇ ਬੰਦਗੀ ਵਿਚ ਜੁੜ ਗਏ। ਵਿਚ ਵਿਚ ਆਪ ਆਪਣੇ ਪਿੰਡ ਵੀ ਚੱਕਰ ਲਗਾ ਆਉਂਦੇ ਸਨ। ਪਰ ਉਨ੍ਹਾਂ ਦਾ ਸੱਚਖੰਡ ਤਾਂ ਉਹੀ ਸੀ ਜਿੱਥੇ ਉਨ੍ਹਾਂ ਦਾ ਗੁਰੂ (ਬਾਬਾ ਨਾਨਕ) ਟਿਕਿਆ ਹੋਇਆ ਸੀ।



# ਆਖ਼ਰੀ ਪ੍ਰੀਖਿਆ

ਸਿੱਖ ਇਤਿਹਾਸ ਵਿਚ ਹੋਰ ਵੀ ਅਨੇਕ ਸਾਖੀਆਂ ਦਾ ਜ਼ਿਕਰ ਮਿਲਦਾ ਹੈ ਜੋ ਭਾਈ ਲਹਿਣਾ ਜੀ ਦੇ ਜੀਵਨ ਨਾਲ ਸੰਬੰਧਿਤ ਹਨ।

ਇਕ ਵਾਰ ਗੁਰੂ ਨਾਨਕ ਦੇਵ ਜੀ ਨੇ ਬੜਾ ਡਰਾਉਣਾ ਜਿਹਾ ਰੂਪ ਧਾਰਨ ਕਰ ਲਿਆ। ਆਪ ਜੀ ਨੇ ਸਾਂਸੀਆਂ ਵਰਗੇ ਮੈਲੇ ਕੁਚੈਲੇ ਕਪੜੇ ਪਹਿਣ ਲਏ। ਲੱਕ ਦੁਆਲੇ ਰੱਸੇ ਲਪੇਟ ਕੇ ਹੱਥ ਵਿਚ ਮੋਟਾ ਜਿਹਾ ਸੋਟਾ ਪਕੜ ਲਿਆ। ਉਨ੍ਹਾਂ ਦੇ ਮੋਢੇ ਤੇ ਕੁਝ ਥੈਲੇ ਸਨ ਜਿਨ੍ਹਾਂ ਵਿਚ ਕਾਂਸੇ, ਚਾਂਦੀ ਤੇ ਸੋਨੇ ਦੇ ਸਿੱਕੇ ਭਰੇ ਹੋਏ ਸਨ। ਆਪ ਅਜਿਹਾ ਰੂਪ ਧਾਰ ਕੇ ਦਰਿਆ ਰਾਵੀ ਵਲ ਚਲ ਪਏ। ਬਹੁਤ ਸਾਰੇ ਸਿੱਖ ਵੀ ਗੁਰੂ ਜੀ ਦੇ ਨਾਲ ਸਨ। ਪਰ ਉਹ ਹੈਰਾਨ ਸਨ ਕਿ ਅੱਜ ਗੁਰੂ ਜੀ ਨੂੰ ਕੀ ਹੋ ਗਿਆ ਹੈ। ਬਹੁਤੇ ਸਿੱਖ ਤਾਂ ਉਨ੍ਹਾਂ ਦਾ ਇਹ ਡਰਾਉਣਾ ਜਿਹਾ ਰੂਪ ਵੇਖ ਕੇ ਪਿੱਛੇ ਪਰਤ ਗਏ। ਨਾਲ ਨਾਲ ਤੁਰੇ ਆ ਰਹੇ ਸਿੱਖਾਂ ਨੂੰ ਵੀ ਗੁਰੂ ਜੀ ਨੇ ਕਿਹਾ, 'ਤੁਸੀਂ ਵੀ ਪਰਤ ਜਾਉ'। ਪਰ ਉਹ ਗੁਰੂ ਜੀ ਦੇ ਪਿੱਛੇ-ਪਿੱਛੇ ਤੁਰਦੇ ਰਹੇ। ਗੁਰੂ ਜੀ ਨੇ ਆਪਣੇ ਮੋਢੇ ਤੋਂ ਇਕ ਥੈਲਾ ਲਾਹ ਕੇ ਉਸ ਚੋਂ ਕਾਂਸੇ ਦੇ ਸਿੱਕੇ ਸੁੱਟਣੇ ਸ਼ੁਰੂ ਕਰ ਦਿੱਤੇ। ਬਹੁਤੇ ਸਿੱਖ ਉਨ੍ਹਾਂ ਸਿੱਕਿਆਂ ਨੂੰ ਇਕੱਠਾ ਕਰਨ ਵਿਚ ਲੱਗ ਗਏ ਤੇ ਆਪਣੇ ਖੀਸੇ ਭਰ ਕੇ ਘਰਾਂ ਨੂੰ ਪਰਤ ਗਏ। ਅੱਗੇ ਚਲ ਕੇ ਗੁਰੂ ਜੀ ਨੇ ਚਾਂਦੀ ਦੇ ਸਿੱਕੇ ਸੁੱਟਣੇ ਸ਼ੁਰੂ ਕਰ ਦਿੱਤੇ ਤੇ ਫਿਰ ਸੋਨੇ ਦੇ ਸਿੱਕੇ। ਗੁਰੂ



ਜੀ ਵਲੋਂ ਸੁੱਟੀ ਗਈ ਇਸ ਸੰਸਾਰਕ ਮਾਇਆ ਨੂੰ ਸੰਭਾਲਦੇ ਬਹੁਤੇ ਸਿੱਖ ਗੁਰੂ ਜੀ ਦਾ ਸਾਥ ਛੱਡ ਗਏ। ਹੁਣ ਉਨ੍ਹਾਂ ਦੇ ਨਾਲ ਤੁਰਨ ਵਾਲਿਆਂ ਵਿਚ ਥੋੜ੍ਹੇ ਹੀ ਸਿੱਖ ਬਚੇ ਸਨ। ਗੁਰੂ ਜੀ ਨੇ ਉਨ੍ਹਾਂ ਨੂੰ ਵੀ ਪਰਤ ਜਾਣ ਲਈ ਕਿਹਾ। ਜਦੋਂ ਉਹ ਪਿੱਛੇ ਨਾ ਮੁੜੇ ਤਾਂ ਗੁਰੂ ਜੀ ਨੇ ਹੱਥ ਵਿਚ ਫੜਿਆ ਸੋਟਾ ਉਨ੍ਹਾਂ ਨੂੰ ਮਾਰਨਾ ਸ਼ੁਰੂ ਕਰ ਦਿੱਤਾ। ਇਸ ਘਟਨਾ ਦੇ ਪਿਛੋਂ ਹੁਣ ਭਾਈ ਲਹਿਣਾ ਨੂੰ ਛੱਡ ਕੇ ਬਾਕੀ ਸਾਰੇ ਸਿੱਖ ਆਪਣੇ ਘਰਾਂ ਨੂੰ ਪਰਤ ਗਏ। ਜਦੋਂ ਭਾਈ ਲਹਿਣਾ ਜੀ ਇਕੱਲੇ ਰਹਿ ਗਏ ਤਾਂ ਗੁਰੂ ਜੀ ਨੇ ਪੁੱਛਿਆ, 'ਸਿੱਖਾ ਹੋਰ ਤਾਂ ਸਾਰੇ ਚਲੇ ਗਏ ਹਨ, ਤੂੰ ਕਿਉਂ ਨਹੀਂ ਜਾਂਦਾ?' ਤਾਂ ਭਾਈ ਲਹਿਣਾ ਜੀ ਹੱਥ ਜੋੜ ਕੇ ਖੜ੍ਹੇ ਹੋ ਗਏ ਤੇ ਕਹਿਣ ਲੱਗੇ, 'ਸੱਚੇ ਪਾਤਸ਼ਾਹ, ਹਰ ਕਿਸੇ ਦਾ ਕੋਈ ਨਾ ਕੋਈ ਟਿਕਾਣਾ ਹੋਵੇਗਾ। ਪਰ ਦੀਨ ਦੁਨੀ ਦੇ ਪਾਤਸ਼ਾਹ ਮੇਰਾ ਤਾਂ ਤੁਹਾਡੇ ਬਗ਼ੈਰ ਕੋਈ ਵੀ ਨਹੀਂ। ਮੈਂ ਕਿੱਥੇ ਜਾਵਾਂ?' ਰਤਾ ਕੁ ਅੱਗੇ ਗਏ ਤਾਂ ਚਿੱਟੀ ਚਾਦਰ ਥੱਲੇ ਇਕ ਮੁਰਦਾ ਪਿਆ ਸੀ। ਅਸਲ ਵਿਚ ਇਹ ਵੀ ਗੁਰੂ ਨਾਨਕ ਦੇਵ ਜੀ ਦਾ ਆਪਣਾ ਹੀ ਵਰਤਾਇਆ ਹੋਇਆ ਇਕ ਕੌਤਕ ਸੀ। ਆਪ ਭਾਈ ਲਹਿਣਾ ਜੀ ਨੂੰ ਕਹਿਣ ਲੱਗੇ ਕਿ ਜੇ ਤੁਸੀਂ ਮੇਰੇ ਨਾਲ ਹੀ ਰਹਿਣਾ ਹੈ ਤਾਂ ਇਸ ਮੁਰਦੇ ਨੂੰ ਖਾਉ। ਭਾਈ ਲਹਿਣਾ ਜੀ ਨੇ ਬਿਨਾਂ ਕਿਸੇ ਹਿਚਕਿਚਾਹਟ ਜਾਂ ਕੋਈ ਪ੍ਰਸ਼ਨ ਕੀਤੇ ਗੁਰੂ ਜੀ ਨੂੰ ਪੁੱਛਿਆ, 'ਸੱਚੇ ਪਾਤਸ਼ਾਹ ਮੈਂ ਇਸ ਮੁਰਦੇ ਨੂੰ ਸਿਰ ਵਾਲੇ ਪਾਸੇ ਤੋਂ ਖਾਵਾਂ ਜਾਂ ਪੈਰਾਂ ਵਾਲੇ ਪਾਸਿਉਂ'। ਗੁਰੂ ਜੀ ਨੇ ਮਿਹਰ ਭਰੀ ਨਜ਼ਰ ਨਾਲ ਭਾਈ ਲਹਿਣਾ ਜੀ ਵਲ ਤਕਿਆ ਤੇ ਕਹਿਣ ਲੱਗੇ, 'ਵਿਚਕਾਰੋਂ ਖਾਉ'। ਗੁਰੂ ਦੀ ਕਰਣੀ ਐਸੀ ਕਿ ਜਦੋਂ ਭਾਈ ਲਹਿਣਾ ਜੀ ਨੇ ਮੁਰਦੇ ਤੋਂ ਚਿੱਟੀ ਚਾਦਰ ਹਟਾਈ ਤਾਂ ਥੱਲੇ ਕੜਾਹ ਪ੍ਰਸ਼ਾਦਿ ਦੀ ਦੇਗ ਪਈ ਸੀ। ਗੁਰੂ ਜੀ ਨੇ ਅੱਗੇ ਹੋ ਕੇ ਭਾਈ ਲਹਿਣਾ ਜੀ ਨੂੰ ਆਪਣੀ ਗਲਵਕੜੀ ਵਿਚ ਲੈ ਲਿਆ ਤੇ ਕਿਹਾ ਕਿ 'ਅਜ ਤੋਂ ਤੂੰ ਮੇਰਾ ਅੰਗ ਹੋਇਆ (ਅਰਥਾਤ ਅੰਗਦ) ਉਸੇ ਵੇਲੇ ਹੀ ਆਪ ਜੀ ਨੇ ਇਹ ਫ਼ੈਸਲਾ ਕਰ ਲਿਆ ਕਿ ਉਨ੍ਹਾਂ ਦੀ ਗੱਦੀ ਦਾ ਅਸਲ ਹੱਕਦਾਰ ਭਾਈ ਲਹਿਣਾ ਹੀ ਹੈ। ਆਪ ਜੀ ਨੇ ਵੇਖ ਲਿਆ ਸੀ ਕਿ ਨਾ ਸਿਰਫ਼ ਭਾਈ ਲਹਿਣਾ ਸੇਵਾ, ਸਿਮਰਨ ਤੇ ਸਿਦਕ ਦਿਲੀ ਵਿਚ ਹੀ ਪੂਰਾ ਉਤਰਿਆ ਸੀ, ਸਗੋਂ ਇਨ੍ਹਾਂ ਨੂੰ ਦੁਨਿਆਵੀ ਪਦਾਰਥਾਂ ਦਾ ਵੀ ਕੋਈ ਲਾਲਚ ਨਹੀਂ ਸੀ। ਇਹ ਧੰਨ ਦੌਲਤ ਦੇ ਮੋਹ ਜਾਲ ਤੋਂ ਉੱਚੇ ਹੋ ਗਏ ਸਨ। ਇਨ੍ਹਾਂ ਦੇ ਮਨ ਵਿਚ ਦੁਨਿਆਵੀ ਸ਼ਕਤੀਆਂ ਦਾ ਵੀ ਕੋਈ ਡਰ ਜਾਂ ਭੈ ਨਹੀਂ ਸੀ ਸਗੋਂ ਉਹ ਆਪਣੇ ਉਦੇਸ਼ ਅਤੇ ਆਦਰਸ਼ ਤੇ ਟਿਕੇ ਰਹੇ ਸਨ। ਗੁਰੂ ਨਾਨਕ ਦੇਵ ਜੀ ਨੂੰ ਗੁਰਗੱਦੀ ਦੀ ਜ਼ਿਮੇਂਵਾਰੀ ਲਈ ਇਹੋ ਜਿਹਾ ਹੀ ਉਤਰਾਧਿਕਾਰੀ ਚਾਹੀਦਾ ਸੀ ਜੋ ਉਨ੍ਹਾਂ ਦੇ ਮਿਸ਼ਨ ਨੂੰ ਅੱਗੇ ਲਿਜਾ ਸਕੇ ਅਤੇ ਇਸ ਚੋਣ ਵਿਚ ਭਾਈ ਲਹਿਣਾ ਜੀ ਹੀ ਸਫ਼ਲ ਹੋ ਕੇ ਅੱਗੇ ਆਏ ਸਨ।

# ਗੁਰਗੱਦੀ

ਗੁਰੂ ਨਾਨਕ ਦੇਵ ਜੀ ਨੇ ਸਤੰਬਰ 1539 ਵਿਚ ਜੋਤੀ ਜੋਤਿ ਸਮਾਉਣ ਤੋਂ ਕੁਝ ਮਹੀਨੇ ਪਹਿਲਾਂ ਹੀ ਇਹ ਐਲਾਨ ਕਰ ਦਿੱਤਾ ਸੀ ਕਿ ਉਨ੍ਹਾਂ ਤੋਂ ਬਾਦ ਉਨ੍ਹਾਂ ਦੀ ਗੱਦੀ ਦਾ ਵਾਰਿਸ ਭਾਈ ਲਹਿਣਾ ਜੀ ਹੋਣਗੇ। ਉਨ੍ਹਾਂ ਨੇ ਭਾਈ ਲਹਿਣਾ ਜੀ ਦਾ ਨਾਮ ਅੰਗਦ ਰਖਿਆ, ਅਰਥਾਤ ਜੋ ਉਨ੍ਹਾਂ ਦੇ ਆਪਣੇ ਹੀ ਅੰਗ ਤੋਂ ਪੈਦਾ ਹੋਇਆ ਸੀ। ਗੁਰੂ ਅੰਗਦ ਦੇਵ ਜੀ ਨੂੰ ਗੁਰਗੱਦੀ ਦੀ ਜ਼ਿਮੇਂਵਾਰੀ ਸੌਂਪਣ ਦੀ ਘਟਨਾ ਕੁਝ ਮਹੀਨੇ ਪਹਿਲਾਂ (ਸੰਮਤ 1595 ਵਿਚ) ਵਾਪਰੀ। ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਨੂੰ ਆਪਣੇ ਆਸਣ ਤੇ ਬਿਠਾ ਕੇ ਉਨ੍ਹਾਂ ਅੱਗੇ ਮਸਤਕ ਝੁਕਾ ਦਿੱਤਾ। ਆਪ ਜੀ ਨੇ ਸੰਗਤਾਂ ਨੂੰ ਸੰਬੋਧਿਤ ਹੋ ਕੇ ਕਿਹਾ ਕਿ ਅਜ ਤੋਂ ਤੁਸਾਂ ਭਾਈ ਲਹਿਣਾ (ਗੁਰੂ ਅੰਗਦ) ਨੂੰ ਮੇਰਾ ਹੀ ਰੂਪ ਜਾਣਨਾ। ਇਨ੍ਹਾਂ ਦੇ ਹਿਰਦੇ ਵਿਚ ਹੁਣ ਮੈਂ ਹੀ ਨਿਵਾਸ ਕਰਦਾ ਹਾਂ। ਗੁਰੂ ਘਰ ਦੇ ਕੀਰਤਨੀਏ ਸਤਾ ਅਤੇ ਬਲਵੰਡ ਆਪਣੀ ਵਾਰ ਵਿਚ ਲਿਖਦੇ ਹਨ (ਗੁਰੂ ਗ੍ਰੰਥ ਜੀ, ਪੰਨਾ 966) ਕਿ ਗੁਰੂ ਨਾਨਕ ਦੇਵ ਜੀ ਨੇ ਆਪਣੀ ਕਾਇਆ ਪਲਟ ਕੇ ਆਪਣੀ ਜੋਤਿ ਗੁਰੂ ਅੰਗਦ ਦੇਵ ਜੀ ਦੇ ਹਿਰਦੇ ਵਿਚ ਟਿਕਾ ਦਿੱਤੀ।



*ਜੋਤਿ ਓਹਾ ਜੁਗਤਿ ਸਾਇ,*
*ਸਹਿ ਕਾਇਆ ਫੇਰਿ ਪਲਟੀਐ॥* *(ਸਤੇ ਬਲਵੰਡ ਦੀ ਵਾਰ, ਅੰਕ 966)*

ਸਿੱਖ ਧਰਮ ਦੇ ਮਹਾਨ ਵਿਦਵਾਨ ਅਤੇ ਗੁਰੂ ਘਰ ਦੇ ਸ਼੍ਰੋਮਣੀ ਸਿੱਖ ਭਾਈ ਗੁਰਦਾਸ ਜੀ ਵੀ ਲਿਖਦੇ ਹਨ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਉਂਦੇ ਜੀਅ ਗੁਰਿਆਈ ਦਾ ਛੱਤਰ ਗੁਰੂ ਅੰਗਦ ਦੇਵ ਜੀ ਦੇ ਸਿਰ ਝੁਲਾ ਕੇ ਉਨ੍ਹਾਂ ਦੇ ਅੱਗੇ ਆਪਣਾ ਮਸਤਕ ਝੁਕਾ ਦਿੱਤਾ।

ਥਾਪਿਆ ਲਹਿਣਾ ਜੀਵਦੇ,
*ਗੁਰਿਆਈ ਸਿਰਿ ਛਤ੍ਰ ਫਿਰਾਇਆ।*
ਜੋਤੀ ਜੋਤਿ ਮਿਲਾਇ ਕੈ,
*ਸਤਿਗੁਰ ਨਾਨਕਿ ਰੂਪ ਵਟਾਇਆ॥*
*(ਵਾਰ ਪਹਿਲੀ, ਪਉੜੀ ੪੫)*

ਗੁਰਗੱਦੀ ਦੇਣ ਸਮੇਂ ਗੁਰੂ ਨਾਨਕ ਦੇਵ ਜੀ ਨੇ ਉਹ ਪੋਥੀ ਵੀ ਗੁਰੂ ਅੰਗਦ ਦੇਵ ਜੀ ਨੂੰ ਸੌਂਪ ਦਿੱਤੀ ਜਿਸ ਵਿਚ ਉਨ੍ਹਾਂ ਦੁਆਰਾ ਰਚਿਤ ਇਲਾਹੀ ਬਾਣੀ ਸੰਕਲਿਤ ਸੀ (ਪੁਰਾਤਨ ਜਨਮ ਸਾਖੀ)। ਗੁਰਗੱਦੀ ਦੀ ਸੇਵਾ ਮਿਲਣ ਸਮੇਂ ਗੁਰੂ ਅੰਗਦ ਦੇਵ ਜੀ ਦੀ ਆਯੂ ਕੇਵਲ 35 ਸਾਲ ਦੀ ਸੀ। ਗੁਰੂ ਨਾਨਕ ਦੇਵ ਜੀ ਨੇ ਹੁਕਮ ਕੀਤਾ ਸੀ ਕਿ ਹੁਣ ਤੁਸੀਂ ਕਰਤਾਰਪੁਰ ਛੱਡ ਕੇ ਖਡੂਰ ਚਲੇ ਜਾਣਾ ਤੇ ਉੱਥੇ ਰਹਿ ਕੇ ਹੀ ਸਿੱਖੀ ਦਾ ਪ੍ਰਚਾਰ ਕਰਨਾ। ਹੁਕਮ ਮੰਨ ਕੇ ਗੁਰੂ ਅੰਗਦ ਦੇਵ ਜੀ ਖਡੂਰ ਆ ਗਏ ਜਿੱਥੇ ਰਹਿ ਕੇ ਉਨ੍ਹਾਂ ਨੇ 13 ਸਾਲ ਤਕ ਸਿੱਖ ਧਰਮ ਦੀ ਅਗਵਾਈ ਕੀਤੀ ਤੇ ਇਸ ਧਰਮ ਦੀਆਂ ਜੜ੍ਹਾਂ ਨੂੰ ਹੋਰ ਮਜ਼ਬੂਤ ਕਰ ਦਿੱਤਾ।

# ਮਾਈ ਵਿਰਾਈ

ਕਰਤਾਰਪੁਰ ਛੱਡਣ ਵੇਲੇ ਗੁਰੂ ਅੰਗਦ ਦੇਵ ਜੀ ਬੜੇ ਉਦਾਸ ਸਨ। ਉਹ ਗੁਰੂ ਨਾਨਕ ਦੇਵ ਜੀ ਤੋਂ ਵਿਛੜਨਾ ਨਹੀਂ ਸਨ ਚਾਹੁੰਦੇ। ਪਰ ਮਾਲਕ ਦਾ ਹੁਕਮ ਸੀ। ਕਿਵੇਂ ਟਾਲ ਸਕਦੇ ਸਨ? ਖਡੂਰ ਆ ਕੇ ਉਹ ਕੁਝ ਸਮਾਂ ਇਕਾਂਤ ਵਿਚ ਰਹਿਣਾ ਚਾਹੁੰਦੇ ਸਨ। ਪਿੰਡ ਖਡੂਰ ਵਿਚ ਇਕ ਮਾਈ ਰਹਿੰਦੀ ਸੀ ਜਿਸ ਦਾ ਨਾਮ ਵਿਰਾਈ ਅਥਵਾ ਸਭਰਾਈ ਸੀ। ਉਹ ਸਰਾਇ ਨਾਂਗਾ ਦੇ ਜ਼ਮੀਂਦਾਰ ਤਖ਼ਤ ਮੱਲ ਦੀ ਧੀ ਸੀ ਤੇ ਸੰਘਰ ਵਿਖੇ ਮਹਿਮੇ ਚੋਧਰੀ ਨਾਲ ਵਿਆਹੀ ਹੋਈ ਸੀ। ਸਤ ਭਰਾਵਾਂ ਦੀ ਇਕੋ ਭੈਣ ਹੋਣ ਕਰਕੇ ਉਸਨੂੰ ਸਤ ਭਰਾਈ ਵੀ ਕਹਿੰਦੇ ਸਨ। ਹੌਲੀ ਹੌਲੀ ਇਹੀ ਨਾਮ ਬਦਲ ਕੇ ਸਭਰਾਈ ਅਥਵਾ ਵਿਰਾਈ ਬਣ ਗਿਆ। ਇਸੇ ਮਾਈ ਨੇ ਹੀ ਗੁਰੂ ਅੰਗਦ ਦੇਵ ਜੀ ਦਾ ਵਿਆਹ ਸੰਘਰ ਨਿਵਾਸੀ ਭਾਈ ਦੇਵੀ ਚੰਦ ਦੀ ਸਪੁਤ੍ਰੀ ਬੀਬੀ ਖੀਵੀ ਜੀ ਨਾਲ ਕਰਵਾਇਆ ਸੀ। ਇਕ ਵਾਰ ਜਦੋਂ ਗੁਰੂ ਨਾਨਕ ਦੇਵ੍ਹ ਜੀ ਸੰਘਰ ਆਏ ਸਨ ਤਾਂ ਆਪ ਮਾਈ ਵਿਰਾਈ ਦੇ ਘਰ ਹੀ ਠਹਿਰੇ ਸਨ।



ਕਰਤਾਰਪੁਰ ਤੋਂ ਆ ਜਾਣ ਮਗਰੋਂ ਗੁਰੂ ਅੰਗਦ ਦੇਵ ਜੀ ਮਾਈ ਵਿਰਾਈ ਦੇ ਘਰ ਗਏ ਤੇ ਕਹਿਣ ਲੱਗੇ, 'ਅਸੀਂ ਕੁਝ ਸਮਾਂ ਇਕਾਂਤ ਵਿਚ ਰਹਿਣਾ ਚਾਹੁੰਦੇ ਹਾਂ। ਪਰ ਸਾਡੇ ਇੱਥੇ ਆਉਣ ਦੀ ਕਿਸੇ ਨੂੰ ਖ਼ਬਰ ਨਹੀਂ ਹੋਣੀ ਚਾਹੀਦੀ'। ਮਾਈ ਵਿਰਾਈ ਨੇ ਆਪਣੇ ਘਰ ਦਾ ਇਕ ਕਮਰਾ ਸਾਫ਼ ਕਰਕੇ ਅੰਦਰ ਗੁਰੂ ਜੀ ਦਾ ਆਸਣ ਵਿੱਛਾ ਦਿੱਤਾ। ਜਿਸ ਕਮਰੇ ਵਿਚ ਗੁਰੂ ਜੀ ਇਕਾਂਤ ਵਾਸ ਹੋਏ ਸਨ ਉਸ ਕਮਰੇ ਦੇ ਬਾਹਰ ਤਾਲਾ ਲਗਾ ਦਿੱਤਾ। ਜੇ ਉਸਨੂੰ ਕੋਈ ਗੁਰੂ ਜੀ ਬਾਰੇ ਪੁੱਛਦਾ ਤਾਂ ਮਾਈ ਵਿਰਾਈ ਸਪਸ਼ਟ ਉੱਤਰ ਦੇਣ ਦੀ ਬਜਾਏ ਗੱਲ ਟਾਲ ਜਾਂਦੀ। ਇਥੋਂ ਤਕ ਕਿ ਜਦੋਂ ਮਾਤਾ ਖੀਵੀ ਜੀ ਅਤੇ ਗੁਰੂ ਅੰਗਦ ਦੇਵ ਜੀ ਦੇ ਸਪੁੱਤਰ ਵੀ ਮਾਈ ਵਿਰਾਈ ਕੋਲੋਂ ਪੁੱਛਣ ਆਏ ਤਾਂ ਉਸਨੇ ਉਨ੍ਹਾਂ ਨੂੰ ਵੀ ਟਾਲ ਦਿੱਤਾ।

ਆਪਣੇ ਇਕਾਂਤਵਾਸ ਦੇ ਦੌਰਾਨ ਗੁਰੂ ਅੰਗਦ ਦੇਵ ਜੀ ਥੋੜ੍ਹਾ ਖਾਂਦੇ ਤੇ ਥੋੜ੍ਹਾ ਸੌਂਦੇ ਸਨ। ਹਰ ਵੇਲੇ ਮਾਲਕ (ਅਕਾਲ ਪੁਰਖ) ਦੀ ਯਾਦ ਵਿਚ ਜੁੜੇ ਰਹਿੰਦੇ ਸਨ। ਉਨ੍ਹਾਂ ਦਾ ਧਿਆਨ ਹਰ ਵੇਲੇ ਗੁਰੂ ਨਾਨਕ ਦੇ ਚਰਨਾਂ ਵਿਚ ਜੁੜਿਆ ਰਹਿੰਦਾ ਸੀ। ਬੇਸ਼ਕ ਮਾਈ ਵਿਰਾਈ ਜੀ ਉਨ੍ਹਾਂ ਦੇ ਸੁਖ-ਆਰਾਮ ਦਾ ਬਹੁਤ ਖ਼ਿਆਲ ਰਖਦੀ ਸੀ, ਪਰ ਗੁਰੂ ਅੰਗਦ ਦੇਵ ਜੀ ਅਠਾਂ ਪਹਿਰਾਂ ਵਿਚ ਕੇਵਲ ਇਕ ਵਾਰ ਹੀ ਕੱਚੇ ਆਟੇ ਦੀ ਅਣਚੋਪੜੀ ਰੋਟੀ ਖਾ ਕੇ ਭਜਨ ਬੰਦਗੀ ਵਿਚ ਜੁੜ ਜਾਂਦੇ ਸਨ।

# ਗੁਰੂ ਜੀ ਦਾ ਪ੍ਰਗਟ ਹੋਣਾ

ਗੁਰੂ ਨਾਨਕ ਦੇਵ ਜੀ ਨੂੰ ਜੋਤੀ ਜੋਤਿ ਸਮਾਇਆਂ ਛੇ ਮਹੀਨੇ ਹੋ ਚਲੇ ਸਨ। ਸੰਗਤਾਂ ਵਿਆਕੁਲ ਸਨ। ਕਿਸੇ ਨੂੰ ਕੁਝ ਪਤਾ ਨਹੀਂ ਸੀ ਲੱਗ ਰਿਹਾ ਕਿ ਕਰਤਾਰਪੁਰ ਛੱਡ ਕੇ ਗੁਰੂ ਅੰਗਦ ਦੇਵ ਜੀ ਕਿੱਥੇ ਚਲੇ ਗਏ ਹਨ। ਗੁਰੂ ਨਾਨਕ ਦੇਵ ਜੀ ਦੇ ਵੱਡੇ ਸਪੁੱਤਰ ਬਾਬਾ ਸਿਰੀਚੰਦ ਜੀ ਨੇ ਗੁਰੂ ਪਿਤਾ ਦੇ ਜੋਤੀ ਜੋਤਿ ਸਮਾ ਜਾਣ ਮਗਰੋਂ ਉਦਾਸੀ ਮੱਤ ਦਾ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ ਸੀ। ਸਿੱਖ ਧਰਮ ਵਿਚ ਗ੍ਰਹਿਸਤ ਦੀਆਂ ਜ਼ਿਮੇਂਵਾਰੀਆਂ ਤੋਂ ਮੂੰਹ ਮੋੜ ਕੇ ਉਦਾਸ ਧਾਰਨ ਕਰਨ ਜਾਂ ਤਿਆਗੀ ਬਣ ਜਾਣ ਲਈ ਕੋਈ ਥਾਂ ਨਹੀਂ। ਸੰਗਤਾਂ ਗੁਰੂ ਅੰਗਦ ਦੇਵ ਜੀ ਦਾ ਦਰਸ਼ਨ ਕਰਨ ਕਰਤਾਰਪੁਰ ਜਾਂਦੀਆਂ ਪਰ ਉਨ੍ਹਾਂ ਨੂੰ ਨਿਰਾਸ ਹੀ ਮੁੜਨਾ ਪੈਂਦਾ। ਆਪ ਆਪਣੇ ਪਰਿਵਾਰਕ ਘਰ ਖਡੂਰ ਵਿਖੇ ਵੀ ਨਹੀਂ ਸਨ।

ਆਖ਼ਰ ਸਿੱਖ ਸੰਗਤਾਂ ਰਮਦਾਸ (ਜ਼ਿਲ੍ਹਾ ਅੰਮ੍ਰਿਤਸਰ) ਬਾਬਾ ਬੁੱਢਾ ਜੀ ਕੋਲ ਪਹੁੰਚੀਆਂ। ਉਹ ਗੁਰੂ ਨਾਨਕ ਦੇਵ ਜੀ ਦੇ ਸਮੇਂ ਦੇ ਸ਼੍ਰੋਮਣੀ ਸਿੱਖਾਂ ਵਿਚੋਂ ਇਕ ਸਨ। ਆਪ ਜੀ ਨੇ ਹੀ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਦਾ ਤਿਲਕ ਲੱਗਾਇਆ ਸੀ। ਸੰਗਤਾਂ ਨੇ ਬਾਬਾ ਬੁੱਢਾ ਜੀ ਨੂੰ ਬੇਨਤੀ ਕੀਤੀ ਕੀ 'ਆਪ ਗੁਰੂ ਅੰਗਦ ਦੇਵ ਜੀ ਦੀ ਭਾਲ ਕਰਕੇ ਉਨ੍ਹਾਂ ਨੂੰ ਗੁਰਗੱਦੀ ਦੀਆਂ ਜ਼ਿਮੇਂਵਾਰੀਆਂ ਸੰਭਾਲਣ ਲਈ ਬੇਨਤੀ ਕਰੋ। ਸੰਗਤਾਂ ਬਹੁਤ ਵਿਆਕੁਲ ਅਤੇ ਮਾਯੂਸ ਹਨ ਤੇ ਗੁਰੂ ਦੀ ਅਗਵਾਈ ਨਾ ਮਿਲਣ ਕਰਕੇ ਉਨ੍ਹਾਂ ਦੇ ਭਟਕ ਜਾਣ ਦਾ ਡਰ ਹੈ'। ਸੰਗਤਾਂ ਦੀ ਬੇਨਤੀ ਸੁਣ ਕੇ ਬਾਬਾ ਬੁੱਢਾ ਜੀ ਪੰਜ ਮੁਖੀ ਸਿੱਖਾਂ ਨੂੰ ਨਾਲ ਲੈ ਕੇ ਖਡੂਰ ਸਾਹਿਬ ਵਲ ਚਲ ਪਏ। ਆਪ ਜਾਣਦੇ ਸਨ ਕਿ



ਗੁਰੂ ਨਾਨਕ ਦੇਵ ਜੀ ਨੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਗੁਰੂ ਅੰਗਦ ਦੇਵ ਜੀ ਨੂੰ ਇਹ ਆਦੇਸ਼ ਦਿੱਤਾ ਸੀ ਕਿ ਹੁਣ ਤੁਸੀਂ ਕਰਤਾਰਪੁਰ ਛੱਡ ਕੇ ਖਡੂਰ ਚਲੇ ਜਾਉ ਤੇ ਮਾਝੇ ਦੇ ਇਲਾਕੇ ਵਿਚ ਸਿੱਖੀ ਦਾ ਪ੍ਰਚਾਰ ਕਰੋ। ਗੁਰੂ ਨਾਨਕ ਦੇਵ ਜੀ ਜਾਣਦੇ ਸਨ ਕਿ ਜੇ ਗੁਰੂ ਅੰਗਦ ਦੇਵ ਜੀ ਕਰਤਾਰਪੁਰ ਰਹੇ ਤਾਂ ਹੋ ਸਕਦਾ ਹੈ ਉਨ੍ਹਾਂ ਨੂੰ ਬਾਬਾ ਸ੍ਰੀਚੰਦ ਅਤੇ ਲਖਮੀਦਾਸ ਦੀ ਵਿਰੋਧਤਾ ਝਲਣੀ ਪਏ, ਕਿਉਂਕਿ ਉਹ ਗੁਰੂ ਬਾਬੇ (ਗੁਰੂ ਨਾਨਕ ਦੇਵ ਜੀ) ਦੇ ਫ਼ੈਸਲੇ ਤੋਂ ਖੁਸ਼ ਨਹੀਂ ਸਨ ਤੇ ਉਹ ਸਮਝਦੇ ਸਨ ਕਿ ਗੁਰੂ ਨਾਨਕ ਦੀ ਔਲਾਦ ਹੋਣ ਦੇ ਨਾਤੇ ਗੁਰਗੱਦੀ ਦਾ ਹੱਕ ਉਨ੍ਹਾਂ ਦਾ ਹੀ ਬਣਦਾ ਸੀ। ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਗੁਰੂ ਜੀ ਦੇ ਪੁੱਤਰਾਂ ਵਲੋਂ 'ਕੌਲ ਨਾ ਪਾਲਣ' ਦਾ ਉਲੇਖ ਕੀਤਾ ਹੈ। ਬਾਬਾ ਸ੍ਰੀਚੰਦ ਅਤੇ ਲਖਮੀਦਾਸ ਇਹ ਰਮਜ਼ ਨਹੀਂ ਸਨ ਸਮਝ ਸਕੇ ਕਿ ਗੁਰਗੱਦੀ ਵਿਰਾਸਤ ਵਿਚ ਮਿਲਣ ਵਾਲੀ ਕੋਈ ਜ਼ਮੀਨ ਜਾਇਦਾਦ ਨਹੀਂ। ਇਹ ਤਾਂ ਜੋਤਿ ਦਾ ਪ੍ਰਕਾਸ਼ ਹੈ ਜੋ ਗੁਰੂ ਬਾਬੇ ਨੇ ਭਾਈ ਲਹਿਣਾ ਜੀ ਦੇ ਹਿਰਦੇ ਵਿਚ ਟਿਕਾ ਕੇ ਉਨ੍ਹਾਂ ਨੂੰ ਅੰਗਦ ਬਣਾ ਦਿੱਤਾ ਸੀ।

ਬਾਬਾ ਬੁੱਢਾ ਜੀ ਨਾਲ ਜਿਹੜੇ ਪੰਜ ਸਿੱਖ ਖਡੂਰ ਆਏ ਸਨ, ਉਹ ਸਨ ਭਾਈ ਅਜਿੱਤਾ ਰੰਧਾਵਾ, ਭਾਈ ਧੀਰੋ ਜੀ, ਭਾਈ ਬੂੜਾ ਕਲਾਲ, ਭਾਈ ਭਾਗੀਰਥ ਅਨੰਦ ਅਤੇ ਭਾਈ ਸਾਧਾਰਨ ਜੀ। ਗੁਰਸਿੱਖਾਂ ਦਾ ਇਹ ਟੋਲਾ ਭਾਲ ਕਰਦਾ ਕਰਦਾ ਮਾਈ ਭਰਾਈ (ਵਿਰਾਈ) ਦੇ ਘਰ ਖਡੂਰ ਪਹੁੰਚ ਗਿਆ। ਜਦੋਂ ਬਾਬਾ ਬੁੱਢਾ ਜੀ ਨੇ ਗੁਰੂ ਜੀ ਦੀ ਪ੍ਰੇਮਣ ਮਾਈ ਕੋਲੋਂ ਗੁਰੂ ਜੀ ਦਾ ਟਿਕਾਣਾ ਪੁੱਛਿਆ ਤਾਂ ਉਹ ਟਾਲ ਗਈ। ਪਰ ਇਕ ਕਮਰੇ ਨੂੰ ਤਾਲਾ ਲਗਿਆ ਤੇ ਪਿਛੋਂ ਕੀਤੇ ਹੋਏ ਲੇਪ ਨੂੰ ਵੇਖ ਕੇ ਬਾਬਾ ਬੁੱਢਾ ਜੀ ਸਮਝ ਗਏ ਕਿ ਗੁਰੂ ਅੰਗਦ ਦੇਵ ਪਾਤਸ਼ਾਹ ਇੱਥੇ ਹੀ ਹਨ। ਉਨ੍ਹਾਂ ਨੇ ਅਪਣੀਂ ਹਥੀਂ ਦਰਵਾਜ਼ੇ ਦੇ ਬਾਹਰ ਲੱਗਾ ਲੇਪ ਉਤਾਰਿਆ ਤੇ ਬੂਹਾ ਖੋਲ੍ਹ ਕੇ ਅੰਦਰ ਦਾਖਲ ਹੋ ਗਏ। ਅੰਦਰ ਦਾਖਲ ਹੁੰਦਿਆ ਹੀ ਇਕ ਅਗੀਮੀ ਨੂਰ ਦਾ ਝਲਕਾਰਾ ਪਿਆ। ਇਕ ਤਖਤਪੋਸ਼ ਤੇ ਗੁਰੂ ਅੰਗਦ ਦੇਵ ਜੀ ਅਗਾਧ-ਸਮਾਧਿ ਵਿਚ ਲੀਨ ਗੁਰੂ ਨਾਨਕ ਰੂਪ ਵਿਚ ਦਿਖਾਈ ਦਿੱਤੇ। ਬਾਬਾ ਬੁੱਢਾ ਜੀ ਤੇ ਉਨ੍ਹਾਂ ਨਾਲ ਆਈਆਂ ਸੰਗਤਾਂ ਚਰਨਾਂ ਤੇ ਢਹਿ ਪਈਆਂ। ਬਾਬਾ ਬੁੱਢਾ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ, 'ਦਾਤਾ! ਸੰਗਤਾਂ, ਸਿੱਖ ਸੇਵਕ ਆਪ ਦੇ ਵਿਛੋੜੇ ਵਿਚ ਵਿਆਕੁਲ ਹਨ। ਦੀਦਾਰ ਦਿਉ, ਆਪਣੀ ਮਿਹਰ ਭਰੀ ਨਜ਼ਰ ਦੀ ਬਖਸ਼ਿਸ਼ ਕਰ ਕੇ ਖੇੜੇ ਬਖਸ਼ੋ'। ਸੰਗਤਾਂ ਦੀ ਵਿਆਕੁਲਤਾ ਵੇਖ ਕੇ ਗੁਰੂ ਅੰਗਦ ਦੇਵ ਜੀ ਇਕਾਂਤ ਵਾਸ ਤੋਂ ਬਾਹਰ ਆਏ। ਸਤਾ ਅਤੇ ਬਲਵੰਡ ਜੋ ਸੰਗਤਾਂ ਦੇ ਨਾਲ ਹੀ ਖਡੂਰ ਆਏ ਹੋਏ ਸਨ, ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਕੀਰਤਨ ਕੀਤਾ। ਖਡੂਰ ਵਿਖੇ ਰੌਣਕਾਂ ਲੱਗਣੀਆਂ ਸ਼ੁਰੂ ਹੋ ਗਈਆਂ। ਗੁਰੂ ਅੰਗਦ ਦੇਵ ਜੀ ਗੁਰਗੱਦੀ ਦੀਆਂ ਜ਼ਿੰਮੇਵਾਰੀ ਨੂੰ ਸੰਭਾਲ ਕੇ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਅਤੇ ਉਨ੍ਹਾਂ ਦੇ ਸਰਬ ਸਾਂਝੇ ਉਪਦੇਸ਼ਾਂ ਨੂੰ ਪ੍ਰਚਾਰਣ ਵਿਚ ਲੱਗ ਗਏ।

# ਸਿੱਖੀ ਪ੍ਰਚਾਰ ਦਾ ਨਵਾਂ ਕੇਂਦਰ-ਖਡੂਰ ਸਾਹਿਬ

ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਦੇ ਆਖ਼ਰੀ ਸਾਲ ਕਰਤਾਰਪੁਰ (ਹੁਣ ਪਾਕਿਸਤਾਨ) ਵਿਖੇ ਰਹਿ ਕੇ ਬਿਤਾਏ ਸਨ। ਇੱਥੇ ਹੀ ਭਾਈ ਲਹਿਣਾ ਜੀ (ਗੁਰੂ ਅੰਗਦ ਦੇਵ ਜੀ) ਆਪ ਦੀ ਸ਼ਰਨ ਵਿਚ ਆਏ ਤੇ ਗੁਰਗੱਦੀ ਦੀ ਸੇਵਾ ਤਕ ਪਹੁੰਚੇ ਸਨ। ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਕਰਤਾਰਪੁਰ ਛੱਡ ਕੇ ਖਡੂਰ ਚਲੇ ਜਾਣ ਦਾ ਆਦੇਸ਼ ਦਿੱਤਾ ਸੀ। ਇਸ ਗੱਲ ਦਾ ਜ਼ਿਕਰ ਭਾਈ ਗੁਰਦਾਸ ਜੀ ਅਤੇ ਸਤਾ ਬਲਵੰਡ ਨੇ ਆਪਣੀਆਂ ਵਾਰਾਂ ਵਿਚ ਕੀਤਾ ਹੈ:

*ਦਿਤਾ ਛੋੜਿ ਕਰਤਾਰਪੁਰੁ, ਬੈਠਿ ਖਡੂਰੇ ਜੋਤਿ ਜਗਾਈ॥*

(ਵਾਰ ਪਹਿਲੀ, ਪਉੜੀ ੪੬ਵੀਂ)



ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਗੁਰੂ ਅੰਗਦ ਦੇਵ ਜੀ ਪਹਿਰ ਰਾਤ ਰਹਿੰਦੀ ਉਠਦੇ। ਇਸ਼ਨਾਨ ਕਰਕੇ ਸਹਿਜ ਸਮਾਧ ਵਿਚ ਲੀਨ ਹੋ ਜਾਂਦੇ। ਨੇਤ੍ਰ ਖੁਲ੍ਹਣ ਤੇ ਆਪ ਧਰਮਸਾਲ ਵਲ ਚਲ ਪੈਂਦੇ। ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ ਕਿ ਜਿਸ ਤੇ ਆਪ ਜੀ ਦੀ ਪਹਿਲੀ ਨਜ਼ਰ ਪੈ ਜਾਂਦੀ ਉਸ ਦੇ ਦੁਖ-ਦਰਦ ਤੇ ਰੋਗ ਕੱਟੇ ਜਾਂਦੇ।

ਧਰਮਸਾਲ ਵਿਚ ਆਕੇ ਆਪ ਰਬਾਬੀਆਂ ਪਾਸੋਂ ਆਸਾ ਦੀ ਵਾਰ ਦਾ ਕੀਰਤਨ ਸੁਣਦੇ ਤੇ ਸੰਗਤਾਂ ਨੂੰ ਉਪਦੇਸ਼ ਦਿੰਦੇ। ਦਿਨ ਚੜ੍ਹੇ ਤਕ ਆਈਆਂ ਹੋਈਆਂ ਸੰਗਤਾਂ ਅਤੇ ਜਗਿਆਸੂਆਂ ਨਾਲ ਗਿਆਨ ਚਰਚਾ ਹੁੰਦੀ ਰਹਿੰਦੀ। ਦੁਪਹਿਰ ਵੇਲੇ ਆਪ ਲੰਗਰ ਵਿਚ ਜਾਕੇ ਪੰਗਤ ਵਿਚ ਬੈਠ ਕੇ ਸਾਰਿਆਂ ਨਾਲ ਰਲ ਕੇ ਪ੍ਰਸ਼ਾਦਿ ਛਕਦੇ। ਗੁਰੂ ਨਾਨਕ ਦੇਵ ਜੀ ਨੇ ਲੰਗਰ ਦੀ ਪ੍ਰਥਾ ਸਮਾਜ ਚੋਂ ਜਾਤਿ-ਵਰਨ ਤੇ ਊਚ-ਨੀਚ ਦੇ ਭੇਦ ਮਿਟਾਉਣ ਲਈ ਸ਼ੁਰੂ ਕੀਤੀ ਸੀ। ਲੰਗਰ ਵਿਚ ਕਿਸੇ ਵੀ ਵਿਅਕਤੀ ਨਾਲ ਕੋਈ ਵਿਤਕਰਾ ਨਹੀਂ ਸੀ ਕੀਤਾ ਜਾਂਦਾ। ਸਾਰਿਆਂ ਨੂੰ ਇਕੋ ਜਿਹਾ ਪ੍ਰਸ਼ਾਦਿ ਵਰਤਾਇਆ ਜਾਂਦਾ ਸੀ। ਲੰਗਰ ਦੀ ਦੇਖ ਭਾਲ ਮਾਤਾ ਖੀਵੀ ਜੀ ਕਰਦੇ ਸਨ। ਲੰਗਰ ਛੱਕਣ ਮਗਰੋਂ ਗੁਰੂ ਜੀ ਕੁਝ ਸਮੇਂ ਲਈ ਆਰਾਮ ਕਰਦੇ ਸਨ। ਸ਼ਾਮ ਵੇਲੇ ਉਨ੍ਹਾਂ ਬਾਣੀਆਂ ਦਾ ਪਾਠ ਕੀਤਾ ਜਾਂਦਾ ਸੀ ਜੋ ਗੁਰੂ ਨਾਨਕ ਦੇਵ ਜੀ ਨਿਰਧਾਰਿਤ ਕਰ ਗਏ ਸਨ। ਗੁਰੂ ਘਰ ਦੇ ਕੀਰਤਨੀਏ ਗੁਰਬਾਣੀ ਦੇ ਸ਼ਬਦਾਂ ਦਾ ਗਾਇਨ ਕਰਦੇ। ਰਾਤ ਪ੍ਰਸ਼ਾਦਿ ਛੱਕਣ ਮਗਰੋਂ ਆਪ ਆਰਾਮ ਕਰਨ ਚਲੇ ਜਾਂਦੇ। ਆਪ ਸਮੇਂ ਦੀ ਬੜੀ ਕਦਰ ਕਰਦੇ ਸਨ ਅਤੇ ਦਿਨ ਦਾ ਕੋਈ ਪਲ ਵੀ ਐਵਾਈਂ ਨਹੀਂ ਸਨ ਗੁਆਂਦੇ।

# ਮਾਤਾ ਖੀਵੀ ਜੀ

ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਇਕੋ ਇਕ ਸਿੱਖ ਬੀਬੀ ਦੇ ਨਾਮ ਦਾ ਜ਼ਿਕਰ ਆਇਆ ਹੈ ਤੇ ਉਹ ਹਨ ਮਾਤਾ ਖੀਵੀ ਜੀ। ਗੁਰੂ ਘਰ ਦੇ ਰਬਾਬੀਆਂ ਸਤਾ ਅਤੇ ਬਲਵੰਡ ਨੇ ਵਾਰ ਰਾਮਕਲੀ ਵਿਚ ਆਪ ਜੀ ਦੇ ਠੰਡੇ ਤੇ ਮਿੱਠੇ ਸੁਭਾਅ ਦੀ ਬੜੀ ਉਪਮਾ ਕੀਤੀ ਹੈ। ਆਪ ਗੁਰੂ ਅੰਗਦ ਦੇਵ ਜੀ ਦੇ ਮਹਿਲ (ਪਤਨੀ) ਸਨ। ਆਪ ਜੀ ਦੇ ਪਿਤਾ ਭਾਈ ਦੇਵੀ ਚੰਦ ਜੀ ਪਿੰਡ ਸੰਘਰ (ਖਡੂਰ ਨੇੜੇ) ਦੇ ਰਹਿਣ ਵਾਲੇ ਸਨ। ਗੁਰੂ ਅੰਗਦ ਦੇਵ ਜੀ ਨਾਲ ਮਾਤਾ ਖੀਵੀ ਜੀ ਦੀ ਸ਼ਾਦੀ ਸੰਨ 1519 ਵਿਚ ਹੋਈ ਸੀ। ਉਦੋਂ ਦੇਸ਼ ਵਿਚ ਲੋਧੀ ਸੁਲਤਾਨਾਂ ਦਾ ਰਾਜ ਸੀ ਤੇ ਦੇਸ਼ ਉਪਰ ਸਿਕੰਦਰ ਲੋਧੀ ਰਾਜ ਕਰ ਰਿਹਾ ਸੀ।

ਜਦੋਂ ਗੁਰੂ ਅੰਗਦ ਦੇਵ ਜੀ ਨੇ ਗੁਰਗੱਦੀ ਦੀਆਂ ਜ਼ਿਮੇਂਵਾਰੀਆਂ ਨੂੰ ਸੰਭਾਲ ਕੇ ਗੁਰਸਿੱਖੀ ਦਾ ਪ੍ਰਚਾਰ ਕਰਨਾ ਸ਼ੁਰੂ ਕੀਤਾ ਤਾਂ ਮਾਤਾ ਖੀਵੀ ਜੀ ਨੇ ਬੜੀ ਨਿਮ੍ਰਤਾ ਨਾਲ ਪੁੱਛਿਆ, 'ਮੇਰੇ ਲਈ ਕੀ ਹੁਕਮ ਹੈ'? ਭਾਈ ਵੀਰ ਸਿੰਘ ਜੀ ਅਸ਼ਟਗੁਰ ਚਮਤਕਾਰ ਵਿਚ ਲਿਖਦੇ ਹਨ ਕਿ ਗੁਰੂ ਅੰਗਦ ਦੇਵ ਜੀ ਦਾ ਫੁਰਮਾਨ ਸੀ ਕਿ ਮੇਰੇ ਦਾਤੇ ਨੇ ਮੈਨੂੰ



ਸ਼ਬਦ ਦਾਨ ਕਰਨ ਦਾ ਕੜਛਾ ਬਖਸ਼ਿਆ ਹੈ ਤੁਸੀਂ ਅੰਨ ਦਾਨ ਕਰਨ ਦਾ ਕੜਛਾ ਵਰਤਾਈ ਚਲੋ'। ਗੁਰੂ ਜੀ ਦਾ ਆਦੇਸ਼ ਪਾ ਕੇ ਮਾਤਾ ਖੀਵੀ ਜੀ ਨੇ ਖਡੂਰ ਆਉਣ ਵਾਲੀਆਂ ਸੰਗਤਾਂ ਦੀ ਰਿਹਾਇਸ਼ ਅਤੇ ਲੰਗਰ ਦੀ ਸੇਵਾ ਨੂੰ ਸੰਭਾਲ ਲਿਆ। ਸੰਗਤਾਂ ਨੂੰ ਨਾਮ ਦੀ ਦਾਤ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਚੋਂ ਮਿਲਦੀ ਸੀ ਤੇ ਅੰਨ-ਪਾਣੀ ਤੇ ਭੋਜਨ ਮਾਤਾ ਖੀਵੀ ਜੀ ਦੁਆਰਾ ਚਲਾਏ ਜਾ ਰਹੇ ਲੰਗਰ ਚੋਂ।

ਮਾਤਾ ਖੀਵੀ ਜੀ ਖਡੂਰ ਆਉਣ ਵਾਲੀਆਂ ਸੰਗਤਾਂ ਦੇ ਸੁਖ-ਆਰਾਮ ਦਾ ਬਹੁਤ ਧਿਆਨ ਰਖਦੇ ਸਨ। ਗੁਰ ਘਰ ਵਲੋਂ ਚਲਾਏ ਜਾ ਰਹੇ ਲੰਗਰ ਵਿਚ ਹੋਰ ਵਸਤਾਂ ਤੋਂ ਇਲਾਵਾ ਘਿਉ ਵਾਲੀ ਖੀਰ ਵੀ ਵਰਤਾਈ ਜਾਂਦੀ ਸੀ।

ਮਾਤਾ ਖੀਵੀ ਜੀ ਬੜੇ ਮਿੱਠੇ ਤੇ ਠੰਡੇ ਸੁਭਾਅ ਵਾਲੀ ਇਸਤ੍ਰੀ ਸੀ। ਆਪ ਦਿਨ ਰਾਤ ਸੰਗਤਾਂ ਦੀ ਸੇਵਾ ਵਿਚ ਲੱਗੇ ਰਹਿੰਦੇ ਸਨ। ਆਪ ਜੀ ਦੇ ਦੋ ਸਪੁੱਤਰ ਦਾਤੂ ਜੀ ਅਤੇ ਦਾਸੂ ਜੀ ਸਨ ਅਤੇ ਦੋ ਸਪੁੱਤਰੀਆਂ ਬੀਬੀ ਅਮਰੋ ਜੀ ਅਤੇ ਬੀਬੀ ਅਨੋਖੀ ਜੀ ਸਨ। ਮਾਤਾ ਖੀਵੀ ਜੀ ਦੀਆਂ ਦੋਹਾਂ ਬੱਚੀਆਂ ਨੇ ਆਪਣੀ ਮਾਤਾ ਅਤੇ ਗੁਰੂ ਪਿਤਾ-ਗੁਰੂ ਅੰਗਦ ਦੇਵ ਜੀ ਤੋਂ ਬਹੁਤ ਸੁਹਣੇ ਗੁਣ ਗ੍ਰਹਿਣ ਕੀਤੇ ਸਨ। ਮਾਤਾ ਖੀਵੀ ਜੀ ਹਮੇਸ਼ਾਂ ਆਪਣੇ ਪੁੱਤਰਾਂ ਨੂੰ ਵੀ ਗੁਰੂ ਪਿਤਾ ਦੀ ਆਗਿਆ ਵਿਚ ਚੱਲਣ ਦਾ ਉਪਦੇਸ਼ ਦਿਆ ਕਰਦੇ ਸਨ।

ਉਨ੍ਹਾਂ ਦਿਨਾਂ ਵਿਚ ਭਾਰਤੀ ਸਮਾਜ ਵਿਚ ਪਰਦਾ ਕਰਨ ਦੀ ਰਸਮ ਦਾ ਬੜਾ ਰਿਵਾਜ ਸੀ। ਔਰਤਾਂ ਘਰੋਂ ਨਿਕਲਣ ਸਮੇਂ ਘੁੰਡ ਕੱਢ ਕੇ (ਪਰਦਾ ਕਰਕੇ) ਬਾਹਰ ਜਾਇਆ ਕਰਦੀਆਂ ਸਨ। ਮਾਤਾ ਖੀਵੀ ਜੀ ਗੁਰੂ ਘਰ ਦੀ ਪਹਿਲੀ ਇਸਤ੍ਰੀ ਸੀ ਜਿਸ ਨੇ ਪਰਦੇ ਦੀ ਰਸਮ ਤਿਆਗ ਕੇ ਖੁਲ੍ਹੇ ਮੁਖ ਸੰਗਤਾਂ ਵਿਚ ਵਿਚਰ ਕੇ ਇਸਤ੍ਰੀਆਂ ਦੀ ਦਸ਼ਾ ਨੂੰ ਸੁਧਾਰਨ ਵਲ ਵੱਡਾ ਕਦਮ ਪੁੱਟਿਆ ਸੀ।

ਗੁਰੂ ਅੰਗਦ ਪਾਤਸ਼ਾਹ ਦੇ ਨਾਲ ਮਿਲ ਕੇ ਆਪ ਜੀ ਨੇ ਵੀ ਸਿੱਖ ਧਰਮ ਦੇ ਪ੍ਰਚਾਰ ਵਿਚ ਵੱਡਾ ਯੋਗਦਾਨ ਪਾਇਆ। ਆਪ ਇਕ ਆਦਰਸ਼ਕ ਪਤਨੀ ਅਤੇ ਸੁਚੱਜੀ ਘਰ ਗ੍ਰਹਿਣੀ ਸਨ। ਆਪ ਜੀ ਦਾ ਸਮੁੱਚਾ ਜੀਵਨ ਤੱਪ, ਤਿਆਗ, ਪ੍ਰਭੂ ਭਗਤੀ ਅਤੇ ਮਨੁੱਖਤਾ ਦੀ ਸੇਵਾ ਦਾ ਵਗਦਾ ਚਸ਼ਮਾ ਸੀ।

# ਗੁਰਬਾਣੀ ਦੀ ਸੰਭਾਲ ਅਤੇ ਬਾਣੀ ਦੀ ਰਚਨਾ

ਗੁਰਗੱਦੀ ਦੀ ਜ਼ਿਮੇਂਵਾਰੀ ਸੰਭਾਲਣ ਮਗਰੋਂ ਗੁਰੂ ਅੰਗਦ ਦੇਵ ਜੀ ਦਾ ਪਹਿਲਾ ਵੱਡਾ ਕੰਮ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੀ ਸੰਭਾਲ ਕਰਨੀ ਅਤੇ ਇਸ ਨੂੰ ਲੋਕਾਂ ਤਕ ਪਹੁੰਚਾਉਣਾ ਸੀ। ਪੁਰਾਤਨ ਜਨਮ ਸਾਖੀ ਅਨੁਸਾਰ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਇਕ ਪੋਥੀ ਦਿੱਤੀ ਸੀ ਜਿਸ ਵਿਚ ਉਨ੍ਹਾਂ ਦੁਆਰਾ ਰਚਿਤ ਬਾਣੀ ਦਰਜ ਸੀ। ਜਨਮ ਸਾਖੀ ਵਿਚ ਲਿਖਿਆ ਹੈ 'ਤਿਤ ਮਹਿਲ ਜੋ ਸਬਦ ਹੋਇਆ, ਸੋ ਪੋਥੀ ਗੁਰੂ ਅੰਗਦ ਜੋਗ ਮਿਲੀ'। ਪ੍ਰੰਤੂ ਅਜੇ ਵੀ ਕੁਝ ਬਾਣੀ ਥਾਂ ਥਾਂ ਤੇ ਸਿੱਖਾਂ ਕੋਲ ਸੰਭਾਲੀ ਪਈ ਸੀ। ਗੁਰੂ ਅੰਗਦ ਦੇਵ ਜੀ ਨੇ ਦੂਰ ਦੁਰਾਡੇ ਵਸਦੇ ਸਿੱਖਾਂ ਨੂੰ ਸੁਨੇਹੇ ਭੇਜੇ ਕਿ ਜਿਨ੍ਹਾਂ ਕੋਲ ਵੀ ਗੁਰੂ ਬਾਬੇ ਦੀ ਬਾਣੀ ਜਾਂ ਜੀਵਨ ਦੇ ਸਮਾਚਾਰ ਸੰਭਾਲੇ ਪਏ ਹੋਣ ਉਹ ਖਡੂਰ ਲੈ ਕੇ ਆਉਣ ਤਾਕਿ ਉਨ੍ਹਾਂ ਨੂੰ ਇਕ ਥਾਂ ਤੇ ਸੰਭਾਲਿਆ ਜਾ ਸਕੇ। ਅਸ਼ਟ ਗੁਰ ਚਮਤਕਾਰ ਵਿਚ ਭਾਈ ਵੀਰ ਸਿੰਘ ਜੀ ਲਿਖਦੇ ਹਨ ਕਿ ਇਸ ਮਹਾਨ ਕਾਰਜ ਵਿਚ ਹਸੂੱ ਲੁਹਾਰ, ਸ਼ੀਹਾਂ ਛੀਂਬਾ, ਬ੍ਰਹਮਦਾਸ (ਕਸ਼ਮੀਰ),



ਸੈਦੋ ਘੇਹੋ, ਝਾਡੂ ਕਲਾਲ ਅਤੇ ਅਜਿਤਾ ਰੰਧਾਵਾ ਨੇ ਬੜੀ ਮਦਦ ਕੀਤੀ ਤੇ ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਇਕ ਥਾਂ ਤੇ ਇਕੱਠੀ ਹੋ ਗਈ। ਕੁਝ ਬਾਣੀ ਸ਼ਾਰਦਾ ਅਖਰਾਂ ਵਿਚ ਤੇ ਕੁਝ ਟਾਕਰਾ ਅਖਰਾਂ ਵਿਚ ਲਿਖੀ ਹੋਈ ਸੀ। ਆਪ ਜੀ ਨੇ ਸਾਰੀ ਬਾਣੀ ਨੂੰ ਗੁਰਮੁਖੀ ਲਿਪੀ ਵਿਚ ਲਿਖਵਾ ਕੇ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ (1604 ਈ:) ਲਈ ਇਕ ਠੋਸ ਆਧਾਰ ਕਾਇਮ ਕਰ ਦਿੱਤਾ।

ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ਅਨੁਰੂਪ ਗੁਰੂ ਅੰਗਦ ਦੇਵ ਜੀ ਨੇ ਵੀ ਬਾਣੀ ਦੀ ਰਚਨਾ ਕੀਤੀ ਹੈ। ਇਹ ਆਕਾਰ ਵਿਚ ਬਹੁਤ ਥੋੜ੍ਹੀ ਹੈ। ਕੇਵਲ 63 ਸ਼ਲੋਕ ਹਨ ਜੋ ਗੁਰੂ ਨਾਨਕ, ਗੁਰੂ ਅਮਰਦਾਸ ਅਤੇ ਗੁਰੂ ਰਾਮਦਾਸ ਜੀ ਦੁਆਰਾ ਰਚਿਤ ਵਾਰਾਂ ਦੀਆਂ ਕੁਝ ਪਉੜੀਆਂ ਦੇ ਨਾਲ ਦਰਜ ਹਨ।

ਗੁਰੂ ਅੰਗਦ ਦੇਵ ਜੀ ਦੀ ਬਾਣੀ ਵਿਚ ਉਨ੍ਹਾਂ ਅਟੱਲ ਸਚਾਈਆਂ ਨੂੰ ਹੀ ਬਿਆਨ ਕੀਤਾ ਗਿਆ ਹੈ ਜਿਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਜੀਵਨ ਭਰ ਪ੍ਰਚਾਰਦੇ ਤੇ ਲੋਕ ਮਨਾਂ ਤਕ ਪਹੁੰਚਾਂਦੇ ਰਹੇ ਸਨ। ਗੁਰੂ ਅੰਗਦ ਦੇਵ ਜੀ ਦੀ ਬਾਣੀ ਬੜੀ ਸਰਲ ਭਾਸ਼ਾ ਵਿਚ ਹੈ ਜੋ ਪੜ੍ਹਦਿਆਂ ਹੀ ਸਾਡੇ ਮਨ ਵਿਚ ਫੁੱਲਾਂ ਦੀ ਮਹਿਕ ਵਾਂਗ ਘੁਲ ਜਾਂਦੀ ਹੈ। ਆਪ ਜੀ ਦੀ ਬਾਣੀ ਵਿਚ ਪ੍ਰਭੂ ਭਗਤੀ, ਗੁਰੂ ਦੀ ਸੇਵਾ, ਅਤੇ ਸੁਚੱਜਾ ਜੀਵਨ ਜੀਣ ਦੀ ਪ੍ਰੇਰਨਾ ਦਿੱਤੀ ਗਈ ਹੈ। ਆਪ ਜੀ ਦਾ ਆਪਣਾ ਜੀਵਨ ਵੀ ਸੇਵਾ, ਸਿਮਰਨ, ਸ਼ਰਧਾ ਅਤੇ ਭਗਤੀ ਵਾਲਾ ਜੀਵਨ ਸੀ ਜਿਸ ਤੋਂ ਪ੍ਰੇਰਿਤ ਹੋ ਕੇ ਬਾਬਾ ਅਮਰਦਾਸ ਜੀ ਆਪ ਜੀ ਦੀ ਸ਼ਰਨ ਵਿਚ ਆਏ ਸਨ। ਆਪ ਜੀ ਦੀ ਸਮੁੱਚੀ ਬਾਣੀ ਉਪਰ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਪ੍ਰਭਾਵ ਸਪਸ਼ਟ ਦਿਖਾਈ ਦਿੰਦਾ ਹੈ। ਆਪ ਦਾ ਫੁਰਮਾਨ ਹੈ ਕਿ ਸੱਚੇ ਗੁਰੂ ਦੀ ਪ੍ਰਾਪਤੀ ਤੋਂ ਬਿਨਾਂ ਮਨ ਦਾ ਅੰਧਕਾਰ ਦੂਰ ਨਹੀਂ ਹੁੰਦਾ :

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥*

(ਸ਼ਲੋਕ ਮਹਲਾ ੨, ਗੁਰੂ ਗ੍ਰੰਥ ਜੀ, ਅੰਕ ੪੬੩)

# ਗੁਰੂ ਬਾਬੇ ਦੀ ਜਨਮ ਸਾਖੀ ਲਿਖਵਾਣੀ

ਗੁਰਗੱਦੀ ਦੀ ਜ਼ਿਮੇਂਵਾਰੀ ਸੰਭਾਲਣ ਮਗਰੋਂ ਗੁਰੂ ਅੰਗਦ ਦੇਵ ਜੀ ਨੇ ਸਿੱਖੀ ਦੇ ਪ੍ਰਚਾਰ ਤੇ ਵਿਸਥਾਰ ਲਈ ਕਈ ਕਾਰਜ ਆਰੰਭ ਕੀਤੇ। ਨਿਸ਼ਾਨਾ ਗੁਰੂ ਨਾਨਕ ਦੇਵ ਜੀ ਦੀ ਬਾਣੀ ਅਤੇ ਵਿਚਾਰਧਾਰਾ ਨੂੰ ਲੋਕਾਂ ਤਕ ਪਹੁੰਚਾਣਾ ਸੀ। ਗੁਰਬਾਣੀ ਦੀ ਸੰਭਾਲ, ਗੁਰਮੁਖੀ ਲਿਪੀ ਦਾ ਪ੍ਰਚਾਰ, ਸੰਗਤ, ਪੰਗਤ ਤੇ ਕੀਰਤਨ ਦੀ ਮਰਯਾਦਾ ਨੂੰ ਮਜ਼ਬੂਤ ਕਰਨਾ। ਇਸ ਦੇ ਨਾਲ ਹੀ ਨਾਲ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੇ ਜੀਵਨ ਦੇ ਸਮਾਚਾਰ ਇਕੱਤਰ ਕਰਕੇ ਉਨ੍ਹਾਂ ਨੂੰ ਲਿਖਵਾਣ ਦਾ ਕੰਮ ਸ਼ੁਰੂ ਕੀਤਾ ਜਿਸ ਨੂੰ ਹੁਣ ਅਸੀਂ ਜਨਮਸਾਖੀ ਦੇ ਨਾਮ ਨਾਲ ਜਾਣਦੇ ਹਾਂ। ਇਸ ਜਨਮ ਸਾਖੀ ਵਿਚ ਗੁਰੂ ਨਾਨਕ ਦੇਵ ਜੀ ਦੇ ਜੀਵਨ, ਉਨ੍ਹਾਂ ਦੀਆਂ ਉਦਾਸੀਆਂ ਅਤੇ ਉਨ੍ਹਾਂ ਥਾਵਾਂ ਦੇ ਵੇਰਵੇ ਦਰਜ ਹਨ ਜਿੱਥੇ ਆਪ ਵਿਚਰਦੇ ਰਹੇ ਤੇ ਲੋਕਾਂ ਨੂੰ ਸੱਚੇ ਨਾਮ ਦੇ ਨਾਲ ਜੋੜਦੇ ਰਹੇ। ਗੁਰੂ ਅੰਗਦ ਦੇਵ



ਜੀ ਨੇ ਇਹ ਜਨਮ ਸਾਖੀ ਭਾਈ ਬਾਲੇ ਤੋਂ ਲਿਖਵਾਈ ਸੀ, ਇਸ ਲਈ ਇਸ ਨੂੰ ਭਾਈ ਬਾਲੇ ਵਾਲੀ ਜਨਮ ਸਾਖੀ ਵੀ ਕਿਹਾ ਜਾਂਦਾ ਹੈ। ਅਸ਼ਟ ਗੁਰ ਚਮਤਕਾਰ ਵਿਚ ਭਾਈ ਵੀਰ ਸਿੰਘ ਜੀ ਲਿਖਦੇ ਹਨ ਕਿ ਆਪ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਬਾਲ ਲੀਲਾ ਦੇ ਸਮਾਚਾਰ ਤਲਵੰਡੀ ਤੋਂ ਇਕੱਠੇ ਕੀਤੇ ਸਨ। ਕੁਛ ਸਮਾਚਾਰ ਉਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਦੇ ਚਾਚੇ ਭਾਈ ਲਾਲੂ ਜੀ ਤੋਂ ਪ੍ਰਾਪਤ ਹੋਏ ਸਨ। ਬਚਪਨ ਦੀਆਂ ਬਹੁਤ ਸਾਰੀਆਂ ਲੀਲ੍ਹਾਵਾਂ (ਘਟਨਾਵਾਂ) ਤੇ ਚੋਜ ਭਾਈ ਬਾਲੇ ਨੇ ਅਖੀਂ ਵੇਖੇ ਸਨ, ਉਨ੍ਹਾਂ ਨੂੰ ਵੀ ਕਲਮਬੰਦ ਕਰ ਲਿਆ ਗਿਆ। ਗੁਰੂ ਨਾਨਕ ਦੇਵ ਜੀ ਦੀ ਦੂਜੀ ਉਦਾਸੀ ਵੇਲੇ ਭਾਈ ਸੈਦੋ ਗੁਰੂ ਜੀ ਦੇ ਨਾਲ ਸੀ। ਇਸ ਉਦਾਸੀ ਦੇ ਸਾਰੇ ਹਾਲਾਤ ਉਸਤੋਂ ਲਿਖਵਾ ਲਏ ਗਏ। ਕਈ ਵਾਰ ਜਦੋਂ ਉਹ ਸਿੱਖ ਖਡੂਰ ਸਾਹਿਬ ਆਉਂਦੇ ਜਿਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕੀਤੇ ਸਨ ਜਾਂ ਕਿਸੇ ਘਟਨਾ ਬਾਰੇ ਜਾਣਦੇ ਸਨ, ਤਾਂ ਗੁਰੂ ਅੰਗਦ ਦੇਵ ਜੀ ਉਹ ਵੀ ਲਿਖਵਾ ਕੇ ਜਨਮ ਸਾਖੀ ਵਿਚ ਦਰਜ ਕਰ ਲਿਆ ਕਰਦੇ ਸਨ। ਇਸੇ ਕਰਕੇ ਇਹ ਜਨਮ ਸਾਖੀ ਸੰਮਤਵਾਰ ਜਾਂ ਸਾਲਾਂ ਦੇ ਕ੍ਰਮ ਅਨੁਸਾਰ ਨਹੀਂ ਸਗੋਂ ਹਰ ਸਾਖੀ ਦੇ ਅੰਤ ਤੇ ਲਿਖਿਆ ਹੁੰਦਾ ਹੈ 'ਸਾਖੀ ਹੋਰ ਚਲੀ'।

ਸਿੱਖ ਇਤਿਹਾਸ ਲਿਖਵਾਏ ਜਾਣ ਵਲ ਗੁਰੂ ਅੰਗਦ ਦੇਵ ਜੀ ਦਾ ਇਹ ਪਹਿਲਾ ਬਹੁਤ ਵੱਡਾ ਕਦਮ ਸੀ। ਜੇ ਅਸੀਂ ਇਸ ਜਨਮਸਾਖੀ ਨੂੰ ਸਿੱਖ ਇਤਿਹਾਸ ਦੀ ਪਹਿਲੀ ਪੁਸਤਕ ਵੀ ਕਹਿ ਲਈਏ ਤਾਂ ਗ਼ਲਤ ਨਹੀਂ ਹੋਵੇਗਾ। ਪਰ ਭਾਈ ਬਾਲੇ ਵਾਲੀ ਜਨਮ ਸਾਖੀ ਬਾਰੇ ਕਈ ਵਿਦਾਵਨਾਂ ਦੀ ਰਾਏ ਵਖਰੀ ਵਖਰੀ ਹੈ।

# ਬੱਚਿਆਂ ਨਾਲ ਪਿਆਰ

ਗੁਰੂ ਅੰਗਦ ਦੇਵ ਜੀ ਬੱਚਿਆਂ ਨੂੰ ਬਹੁਤ ਪਿਆਰ ਕਰਦੇ ਸਨ। ਦੁਪਹਿਰ ਨੂੰ ਆਰਾਮ ਕਰਨ ਮਗਰੋਂ ਆਪ ਦਿਨ ਦੇ ਤੀਜੇ ਪਹਿਰ ਖੇਤਾਂ ਵਿਚ ਚਲੇ ਜਾਂਦੇ। ਉਥੇ ਪਿੰਡ ਦੇ ਨਿੱਕੇ ਬਾਲਕਾਂ ਨੂੰ ਇਕੱਠਿਆਂ ਕਰਕੇ ਆਪ ਉਨ੍ਹਾਂ ਦੀਆਂ ਖੇਡਾਂ ਵੇਖਦੇ ਤੇ ਅੱਵਲ ਆਉਣ ਵਾਲੇ ਬੱਚਿਆਂ ਨੂੰ ਆਪਣੇ ਵਲੋਂ ਇਨਾਮ ਦੇਂਦੇ।



ਆਪ ਜੀ ਨੇ ਬੱਚਿਆਂ ਨੂੰ ਸਿੱਖਿਆ ਦੇਣ ਲਈ ਖਡੂਰ ਸਾਹਿਬ ਵਿਖੇ ਪੰਜਾਬੀ ਦੀ ਪਹਿਲੀ ਪਾਠਸ਼ਾਲਾ ਸਥਾਪਿਤ ਕੀਤੀ। ਇੱਥੇ ਬੱਚਿਆਂ ਨੂੰ ਗੁਰਮੁਖੀ ਲਿਪੀ ਦੇ ਅੱਖਰ ਸਿਖਾਏ ਜਾਂਦੇ ਸਨ। ਬੇਸ਼ਕ ਪੰਜਾਬੀ ਦੀ ਵਰਣਮਾਲਾ ਪਹਿਲਾਂ ਤੋਂ ਹੀ ਕਿਸੇ ਨਾ ਕਿਸੇ ਰੂਪ ਵਿਚ ਪ੍ਰਚਲਿਤ ਸੀ ਪਰ ਆਪ ਜੀ ਨੇ ਉਸ ਵਿਚ ਸੁਧਾਰ ਕਰਕੇ ਗੁਰਮੁਖੀ ਲਿਪੀ ਨੂੰ ਉਹ ਰੂਪ ਦਿੱਤਾ ਜੋ ਅੱਜ ਅਸੀਂ ਵਰਤਦੇ ਹਾਂ।

ਗੁਰੂ ਅੰਗਦ ਦੇਵ ਜੀ ਨੇ ਬੱਚਿਆਂ ਦੀ ਮੁੱਢਲੀ ਸਿੱਖਿਆ ਲਈ ਬਾਲ ਬੋਧ (ਕਾਇਦੇ) ਤਿਆਰ ਕੀਤੇ ਅਤੇ ਸ਼ੁਧ ਪੰਜਾਬੀ ਲਿੱਖਣ ਲਈ ਪੰਜਾਬੀ ਦੀ ਪਹਿਲੀ ਵਿਆਕਰਨ (ਗਰਾਮਰ) ਤਿਆਰ ਕਰਵਾਈ। ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਦਾ ਗੁਰਮੁਖੀ ਲਿਪੀ ਵਿਚ ਉਤਾਰਾ ਕਰਵਾਇਆ ਗਿਆ। ਆਪ ਜੀ ਦੀ ਮਿਹਨਤ ਤੇ ਘਾਲਣਾ ਸਦਕਾ ਪੰਜਾਬੀ ਵਿਚ ਚੰਗਾ ਸਾਹਿਤ ਰਚੇ ਜਾਣ ਦਾ ਰਾਹ ਖੁਲ੍ਹ ਗਿਆ। ਪੰਜਾਬ ਦੀ ਸੰਸਕ੍ਰਿਤੀ ਅਤੇ ਸਭਿਆਚਾਰ ਨੂੰ ਆਪ ਜੀ ਦੀ ਇਹ ਵਡਮੁੱਲੀ ਦੇਣ ਹੈ।

ਗੁਰੂ ਅੰਗਦ ਦੇਵ ਜੀ ਸਮਝਦੇ ਸਨ ਕਿ ਚੰਗੇ ਸਮਾਜ ਅਤੇ ਦੇਸ਼ ਦਾ ਭਵਿੱਖ ਬੱਚਿਆਂ ਤੇ ਹੀ ਨਿਰਭਰ ਕਰਦਾ ਹੈ। ਇਸੇ ਕਰਕੇ ਆਪ ਆਪਣੀਆਂ ਅਧਿਆਤਮਕ ਜ਼ਿਮੇਂਵਾਰੀਆਂ ਦੇ ਨਾਲ ਨਾਲ ਬੱਚਿਆਂ ਦੀ ਪੜ੍ਹਾਈ, ਬੱਚਿਆਂ ਦੀਆਂ ਖੇਡਾਂ ਅਤੇ ਬੱਚਿਆਂ ਦੇ ਵਿਕਾਸ ਵਲ ਉਚੇਚਾ ਧਿਆਨ ਦੇਂਦੇ ਸਨ। ਆਪ ਜੀ ਦਾ ਸਿੱਖਿਆ ਦੇਣ ਦਾ ਢੰਗ ਬੜਾ ਸਰਲ ਅਤੇ ਨਿਰਾਲਾ ਸੀ। ਆਪ ਵਰਣਮਾਲਾ ਦੇ ਅੱਖਰਾਂ ਤੇ ਆਧਾਰਿਤ ਕੋਈ ਨਾ ਟੋਟਕਾ (ਮੁਹਾਵਰਾ) ਲਿੱਖ ਕੇ ਬੱਚਿਆਂ ਨੂੰ ਨੈਤਿਕ ਸਿੱਖਿਆ ਵੀ ਦੇਂਦੇ ਸਨ ਤਾਕਿ ਉਹ ਚੰਗੇ ਨਾਗਰਿਕ ਬਣ ਸਕਣ।

ਗੁਰੂ ਅੰਗਦ ਦੇਵ ਜੀ ਦੁਆਰਾ ਬੱਚਿਆਂ ਪ੍ਰਤੀ ਵਿਖਾਈ ਗਈ ਰੁਚੀ ਦੇ ਸੰਬੰਧ ਵਿਚ ਅੰਗਰੇਜ਼ ਭਾਸ਼ਾ ਵਿਗਿਆਨੀ ਅਤੇ ਵਿਦਵਾਨ ਪ੍ਰੋਫੈਸਰ ਹਕਸਲੇ ਨੇ ਬੜੀ ਪ੍ਰਸ਼ੰਸਾ ਕੀਤੀ ਹੈ।

ਜਿੱਥੇ ਗੁਰੂ ਅੰਗਦ ਦੇਵ ਜੀ ਬੱਚਿਆਂ ਦੀਆਂ ਖੇਡਾਂ ਕਰਵਾਂਦੇ ਅਤੇ ਪੰਜਾਬੀ ਬੋਲੀ ਦੀ ਸਿੱਖਿਆ ਦਿਆ ਕਰਦੇ ਸਨ ਉੱਥੇ ਹੁਣ ਗੁਰਦੁਆਰਾ ਮੱਲ ਅਖਾੜਾ ਸਥਾਪਿਤ ਹੈ।

# ਹੁਮਾਯੂੰ ਦਾ ਖਡੂਰ ਆਉਣਾ

ਜਦੋਂ ਸਤੰਬਰ 1539 ਵਿਚ ਭਾਈ ਲਹਿਣਾ ਜੀ ਗੁਰੂ ਅੰਗਦ ਦੇ ਰੂਪ ਵਿਚ ਗੁਰਗੱਦੀ ਤੇ ਬਿਰਾਜਮਾਨ ਹੋਏ ਤਾਂ ਉਦੋਂ ਦੇਸ਼ ਉਪਰ ਮੁਗ਼ਲ ਬਾਦਸ਼ਾਹ ਹੁਮਾਯੂੰ ਦਾ ਰਾਜ ਸੀ। ਉਹ ਇਕ ਅਯੋਗ ਤੇ ਅਸਫ਼ਲ ਸ਼ਾਸਕ ਸੀ। ਜਦੋਂ ਉਹ 1540 ਵਿਚ ਸ਼ੇਰ ਸ਼ਾਹ ਸੂਰੀ ਤੋਂ ਹਾਰ ਖਾ ਕੇ ਪੰਜਾਬ ਵਲ ਭੱਜਿਆ ਤਾਂ ਉਹ ਕੁਝ ਸਮੇਂ ਲਈ ਖਡੂਰ ਵੀ ਆਇਆ।



ਉਹ ਦੁਬਾਰਾ ਦੇਸ਼ ਦੇ ਰਾਜ ਦੀ ਪ੍ਰਾਪਤੀ ਲਈ ਗੁਰੂ ਅੰਗਦ ਦੇਵ ਜੀ ਦੀ ਅਸ਼ੀਰਵਾਦ ਲੈਣੀ ਚਾਹੁੰਦਾ ਸੀ। ਜਦੋਂ ਹੁਮਾਯੂੰ ਖਡੂਰ ਪੁੱਜਾ ਤਾਂ ਗੁਰੂ ਜੀ ਬੱਚਿਆਂ ਨੂੰ ਪੜ੍ਹਾਉਣ ਵਿਚ ਰੁੱਝੇ ਹੋਏ ਸਨ। ਉਨ੍ਹਾਂ ਨੇ ਕੋਲ ਖੜ੍ਹੇ ਹੁਮਾਯੂੰ ਵਲ ਕੋਈ ਧਿਆਨ ਨਾ ਦਿੱਤਾ। ਹੁਮਾਯੂੰ ਨੇ ਗੁੱਸੇ ਵਿਚ ਲਾਲ ਪੀਲਾ ਹੋ ਕੇ ਆਪਣੀ ਮਿਆਨ ਚੋਂ ਤਲਵਾਰ ਕੱਢ ਲਈ ਜਿਵੇਂ ਕਿ ਉਹ ਹੁਣੇ ਹੀ ਗੁਰੂ ਜੀ ਨੂੰ ਕਤਲ ਕਰ ਦੇਣਾ ਚਾਹੁੰਦਾ ਹੋਵੇ। ਜਦੋਂ ਗੁਰੂ ਜੀ ਦੀ ਨਜ਼ਰ ਹੁਮਾਯੂੰ ਵਲ ਪਈ ਤਾਂ ਗੁਰੂ ਜੀ ਮੁਸਕਰਾ ਪਏ ਤੇ ਬੜੀ ਸੰਜੀਦਗੀ ਨਾਲ ਬਾਦਸ਼ਾਹ ਹੁਮਾਯੂੰ ਨੂੰ ਕਹਿਣ ਲੱਗੇ, 'ਜਿਥੇ ਇਹ ਤਲਵਾਰ ਨਿਕਲਣੀ ਚਾਹੀਦੀ ਸੀ (ਅਰਥਾਤ ਸ਼ੇਰ ਸ਼ਾਹ ਸੂਰੀ ਦੇ ਵਿਰੁੱਧ) ਉੱਥੇ ਤਾਂ ਇਹ ਤਲਵਾਰ ਮਿਆਨ ਵਿਚ ਬੰਦ ਪਈ ਰਹੀ (ਅਰਥਾਤ ਤੂੰ ਉਸ ਤੋਂ ਹਾਰ ਖਾ ਕੇ) ਪੰਜਾਬ ਵਲ ਭੱਜ ਆਇਆ ਤੇ ਹੁਣ ਫਕੀਰਾਂ ਦੇ ਸਾਮ੍ਹਣੇ ਆਪਣੀ ਤਲਵਾਰ ਕੱਢ ਕੇ ਆਪਣੀ ਤਾਕਤ ਦਾ ਪ੍ਰਗਟਾਵਾ ਕਰਨਾ ਚਾਹੁੰਦਾ ਹੈਂ। ਗੁਰੂ ਜੀ ਦੇ ਬਚਨ ਸੁਣ ਕੇ ਹੁਮਾਯੂੰ ਸ਼ਰਮਿੰਦਾ ਹੋ ਗਿਆ। ਉਸ ਗੁਰੂ ਅੰਗਦ ਦੇਵ ਜੀ ਤੋਂ ਮਾਫ਼ੀ ਮੰਗੀ ਤੇ ਗੁਰੂ ਜੀ ਦਾ ਅਸ਼ੀਰਵਾਦ ਲੈ ਕੇ ਅਫ਼ਗਾਨਿਸਤਾਨ ਵਲ ਚਲਾ ਗਿਆ।

# ਮੱਲੂ ਸ਼ਾਹ

ਮੱਲੂ ਸ਼ਾਹ ਬੜਾ ਬਹਾਦਰ ਯੋਧਾ ਸੀ। ਉਹ ਮੁਗ਼ਲਾਂ ਦੀ ਨੌਕਰੀ ਕਰਦਾ ਸੀ। ਉਸਦੇ ਮਨ ਵਿਚ ਸ਼ੰਕਾ ਪੈਦਾ ਹੋ ਗਈ ਕਿ ਉਹ ਸੈਨਾ (ਫ਼ੌਜ) ਦੀ ਨੌਕਰੀ ਕਰਦਾ ਹੈ ਜਿੱਥੇ ਮਰਨਾ ਜਾਂ ਮਾਰਨਾ ਹੀ ਉਨ੍ਹਾਂ ਦਾ ਕੰਮ ਹੈ। ਇਹ ਤਾਂ ਹਿੰਸਾ ਹੈ। ਇਹ ਕੰਮ ਕਰਦਿਆਂ ਸਾਡਾ ਪਾਰ ਉਤਾਰਾ ਕਿਵੇਂ ਹੋਵੇਗਾ? ਉਹ ਗੁਰੂ ਅੰਗਦ ਦੇਵ ਜੀ ਮਹਾਰਾਜ ਕੋਲ ਆਇਆ ਤੇ ਆਪਣੇ ਮਨ ਵਿਚ ਪਏ ਹੋਏ ਇਸ ਸ਼ੰਕੇ ਨੂੰ ਪ੍ਰਗਟ ਕਰਕੇ ਪੁੱਛਣ ਲੱਗਾ ਕਿ ਮੇਰੇ ਮਨ ਨੂੰ ਕਿਵੇਂ ਸ਼ਾਂਤੀ ਮਿਲੇਗੀ? ਗੁਰੂ ਜੀ ਨੇ ਮੱਲੂ ਸ਼ਾਹ ਦੀ ਗੱਲ ਸੁਣੀ ਤੇ ਉਸ ਨੂੰ ਸਮਝਾਇਆ ਕਿ ਹਿੰਸਾ ਉਹ ਹੁੰਦੀ ਹੈ ਜੋ ਜਾਣ ਬੁਝ ਕੇ ਕੀਤੀ ਜਾਵੇ। ਲੜਨਾ ਮਰਨਾ ਜਾਂ ਮਾਰਨਾ ਤਾਂ ਸੂਰਮੇ ਦਾ ਧਰਮ ਹੈ। ਸੱਚਾ ਯੋਧਾ ਉਹ ਹੈ ਜੋ ਪਹਿਲਾਂ ਆਪ ਕਿਸੇ ਤੇ ਜ਼ੋਰ ਜ਼ੁਲਮ ਜਾਂ ਵਧੀਕੀ ਨਾ ਕਰੇ। ਪਰ ਜੇ ਯੁੱਧ ਜ਼ਰੂਰ ਆ ਹੀ ਬਣੇ ਤਾਂ ਬਹੁਤੇ ਥੋੜ੍ਹਿਆਂ ਦਾ ਸ਼ੰਕਾ ਕੀਤੇ ਬਗ਼ੈਰ ਉਹ ਲੜਾਈ ਵਿਚ ਜੂਝ ਮਰੇ।

ਭਾਈ ਮੱਲੂ ਸ਼ਾਹ ਦੇ ਸੰਬੰਧ ਵਿਚ ਭਾਈ ਵੀਰ ਸਿੰਘ ਜੀ ਅਸ਼ਟ ਗੁਰ ਚਮਤਕਾਰ ਵਿਚ ਲਿਖਦੇ ਹਨ 'ਜੋਗੀ ਜੀਵਨ ਬੀਰ ਰਸੀ ਜੀਵਨ ਹੈ। ਇਹ ਜ਼ੋਰ ਜ਼ੁਲਮ ਕਰਨ ਵਾਲਿਆਂ ਨੂੰ ਜ਼ੋਰ ਜ਼ੁਲਮ ਤੋਂ ਹੋੜਨ ਲਈ ਬਣਾਇਆ ਗਿਆ ਹੈ। ਇਹ ਆਪ ਜ਼ੋਰ ਜ਼ੁਲਮ ਕਰਨ ਲਈ ਨਹੀਂ ਹੈ। ਇਹ ਇਕ ਮਹਾਨ ਦਾਨ ਹੈ, ਜਿਸ ਵਿਚ ਸਰੀਰ ਦਾ ਵੀ ਦਾਨ ਹੋ ਜਾਂਦਾ ਹੈ। ਇਸ ਦਾ ਮੂਲ ਹੈ ਉਤਸ਼ਾਹ ਤੇ ਉਤਸ਼ਾਹ ਪਰਉਪਕਾਰ ਕਰਨ ਦਾ, ਬਦੀ ਨੂੰ ਰੋਕਣ ਦਾ ਤੇ ਨੇਕੀ ਪਰਚਾਰਨ ਦਾ ਮਾਰਗ ਹੈ। ਸੋ ਸੂਰਮਾ ਆਪਣੇ ਬੀਰ ਰਸੀ ਧਰਮ ਵਿਚ ਕਦੇ ਕਾਇਰ ਨਾ ਬਣੇ। ਬੀਰ ਰਸੀ ਉਪਕਾਰੀ ਯੋਧੇ ਦੀ ਸਨਮੁਖ ਜੂਝਦਿਆਂ ਆਈ ਮੌਤ ਸਫ਼ਲ ਹੁੰਦੀ ਹੈ'।

ਗੁਰੂ ਜੀ ਦਾ ਉਪਦੇਸ਼ ਸੁਣ ਕੇ ਮਲੂ ਸ਼ਾਹ ਦਾ ਮਨ ਸ਼ਾਂਤ ਹੋ ਗਿਆ। ਉਸਦੇ ਮਨ ਵਿਚ ਪਏ ਹੋਏ ਸ਼ੰਕੇ ਦੂਰ ਹੋ ਗਏ। ਉਹ ਆਪਣੇ ਸੈਨਿਕ ਜੀਵਨ ਦੇ ਨਾਲ ਨਾਲ ਨਾਮ ਜਪਣ, ਗਰੀਬ, ਮਜ਼ਲੂਮ ਦੀ ਸੇਵਾ ਕਰਨ ਅਤੇ ਦਾਨ ਦੇਣ ਵਿਚ ਰੁੱਝ ਗਿਆ।



# ਕਿਰਤ ਕੋਈ ਵੀ ਮਾੜੀ ਨਹੀਂ

ਸਿੱਖ ਧਰਮ ਦੇ ਤਿੰਨ ਪ੍ਰਮੁੱਖ ਸਿਧਾਂਤ ਹਨ-ਨਾਮ ਜੱਪਣਾ, ਕਿਰਤ ਕਰਨੀ ਤੇ ਵੰਡ ਛੱਕਣਾ। ਹਥੀਂ ਕਿਰਤ ਕਰ ਕੇ, ਕਮਾਏ ਹੋਏ ਧਨ ਚੋਂ ਦਾਨ ਦੇਣਾ ਸ੍ਰੇਸ਼ਟ ਮਨਿਆ ਗਿਆ ਹੈ। ਗੁਰੂ ਨਾਨਕ ਪਾਤਸ਼ਾਹ ਦਾ ਫੁਰਮਾਨ ਹੈ :

*ਘਾਲਿ ਖਾਇ ਕਿਛੁ ਹਥਹੁ ਦੇਇ,*
*ਨਾਨਕ ਰਾਹੁ ਪਛਾਣਹਿ ਸੇਇ।*

(ਗੁਰੂ ਗ੍ਰੰਥ ਜੀ, ਅੰਕ ੧੨੪੫)

ਆਪਣੀਆਂ ਚਾਰ ਉਦਾਸੀਆਂ ਮਗਰੋਂ ਜਦੋਂ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਵਿਖੇ ਆ ਕੇ ਟਿਕ ਗਏ ਤਾਂ ਆਪ ਆਪਣੀ ਹਥੀਂ ਖੇਤੀ ਦਾ ਕੰਮ ਕਰਿਆ ਕਰਦੇ ਸਨ। ਜਦੋਂ ਭੈਣ ਨਾਨਕੀ ਕੋਲ ਸੁਲਤਾਨਪੁਰ ਲੋਧੀ ਠਹਿਰੇ ਹੋਏ ਸਨ ਤਾਂ ਉਥੇ ਮੋਦੀ ਦਾ ਕੰਮ ਕਰਦੇ ਰਹੇ ਸਨ। ਗੁਰੂ ਘਰ ਵਿਚ ਕਿਸੇ ਵੀ ਕਿਰਤ ਨੂੰ ਮਾੜਾ ਨਹੀਂ ਸਮਝਿਆ ਗਿਆ।

ਗੁਰੂ ਪਦਵੀ ਗ੍ਰਹਿਣ ਕਰਨ ਤੋਂ ਪਹਿਲਾਂ ਭਾਈ ਲਹਿਣਾ ਜੀ (ਅਰਥਾਤ ਗੁਰੂ ਅੰਗਦ ਦੇਵ ਜੀ) ਦੁਕਾਨਦਾਰੀ ਕਰਿਆ ਕਰਦੇ ਸਨ। ਖਡੂਰ ਆ ਕੇ ਵੱਸ ਜਾਣ ਮਗਰੋਂ ਜਿਥੇ ਆਪ ਗੁਰੂ ਪਦਵੀ ਦੀਆਂ ਜ਼ਿਮੇਂਵਾਰੀਆਂ ਨਿਭਾ ਰਹੇ ਸਨ ਉੱਥੇ ਆਪ ਆਪਣੀ ਉਪਜੀਵਕਾ ਲਈ ਮੁੰਜ ਦੀਆਂ ਰੱਸੀਆਂ ਵੱਟ ਕੇ ਕੁਝ ਧਨ ਕਮਾ ਲੈਂਦੇ ਸਨ। ਘਰ ਗ੍ਰਹਿਸਤੀ ਦੀਆਂ ਲੋੜਾਂ ਪੂਰੀਆਂ ਹੋ ਜਾਣ ਮਗਰੋਂ ਜੋ ਧਨ ਆਪ ਜੀ ਕੋਲ ਬਚਦਾ, ਉਹ ਗੁਰੂ ਕੇ ਲੰਗਰ ਵਿਚ ਪਾ ਦਿਆ ਕਰਦੇ ਸਨ। ਆਪ ਜੀ ਨੇ ਕਦੇ ਵੀ ਸੰਗਤ ਦੇ ਪੈਸੇ ਨੂੰ ਆਪਣੇ ਘਰ ਪ੍ਵਾਰ ਲਈ ਖਰਚ ਨਹੀਂ ਸੀ ਕੀਤਾ। ਆਪ ਆਪਣੇ ਦੋਹਾਂ ਪੁੱਤਰਾਂ ਦਾਤੂ ਅਤੇ ਦਾਸੂ ਨੂੰ ਵੀ ਇਹੀ ਸਿੱਖਿਆ ਦਿਆ ਕਰਦੇ ਸਨ ਕਿ ਹਥੀਂ ਮਿਹਨਤ ਕਰਕੇ ਕਮਾਏ ਹੋਏ ਪੈਸੇ ਵਿੱਚ ਹੀ ਬਰਕਤ ਹੁੰਦੀ ਹੈ। ਇਨਸਾਨ ਨੂੰ ਕੋਈ ਵੀ ਕੰਮ ਕਰਨ ਵਿਚ ਸ਼ਰਮ ਮਹਿਸੂਸ ਨਹੀਂ ਕਰਨੀ ਚਾਹੀਦੀ। ਭਾਈ ਵੀਰ ਸਿੰਘ ਜੀ ਨੇ ਅਸ਼ਟ ਗੁਰ ਚਮਤਕਾਰ ਵਿਚ ਗੁਰੂ ਅੰਗਦ ਦੇਵ ਜੀ ਦੇ ਅਨੇਕ ਸਿੱਖਾਂ ਦੀਆਂ ਸਾਖੀਆਂ ਦਰਜ ਕੀਤੀਆਂ ਹਨ ਜੋ ਗੁਰੂ ਅੰਗਦ ਦੇਵ ਜੀ ਦੀ ਸ਼ਰਨ ਵਿਚ ਆ ਕੇ, ਉਨ੍ਹਾਂ ਦੇ ਉਪਦੇਸ਼ ਸੁਣਕੇ, ਜੀਵਨ ਮੁਕਤ ਹੋ ਗਏ।



# ਰੱਬ ਦੀ ਰਜ਼ਾ ਵਿਚ ਰਹਿਣਾ

ਗੁਰੂ ਅੰਗਦ ਦੇਵ ਜੀ ਦਾ ਉਪਦੇਸ਼ ਸੁਣਨ ਲਈ ਸੰਗਤਾਂ ਦੂਰ ਦੂਰ ਤੋਂ ਖਡੂਰ ਸਾਹਿਬ ਆਇਆ ਕਰਦੀਆਂ ਸਨ। ਇਨ੍ਹਾਂ ਵਿਚ ਜੀਵਾ ਨਾਮ ਦਾ ਇੱਕ ਸਿੱਖ ਵੀ ਸੀ। ਉਹ ਪਿੰਡ ਨੌਰੰਗਾਬਾਦ ਦਾ ਰਹਿਣ ਵਾਲਾ ਸੀ। ਇਹ ਪਿੰਡ, ਖਡੂਰ ਸਾਹਿਬ ਤੋਂ ਪੰਜ ਕੁ ਮੀਲ ਦੀ ਵਿੱਥ ਤੇ ਸੀ। ਭਾਈ ਜੀਵਾ ਹਰ ਰੋਜ਼ ਗੁਰੂ ਕੇ ਲੰਗਰ ਲਈ ਖਿਚੜੀ ਤਿਆਰ ਕਰਕੇ ਲਿਆਇਆ ਕਰਦਾ ਸੀ। ਇਕ ਦਿਨ ਬੜੇ ਜ਼ੋਰ ਦੀ ਹਨੇਰੀ ਆਈ। ਹਰ ਪਾਸੇ ਮਿੱਟੀ ਦਾ ਗੁਬਾਰ ਛਾ ਗਿਆ। ਚੁਲ੍ਹੇ ਵਿਚ ਅੱਗ ਬਾਲਣੀ ਔਖੀ ਹੋ ਗਈ। ਹਨੇਰੀ ਕਰਕੇ ਭਾਈ ਜੀਵਾ ਪ੍ਰੇਸ਼ਾਨ ਸੀ। ਜੇ ਹਨੇਰੀ ਨਾ ਰੁਕੀ ਤਾਂ ਗੁਰੂ ਕੇ ਲੰਗਰ ਲਈ ਖਿਚੜੀ ਕਿਵੇਂ ਤਿਆਰ ਹੋਵੇਗੀ। ਉਹ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿਚ ਆਇਆ ਤੇ ਹੱਥ ਜੋੜ ਕੇ ਬੇਨਤੀ ਕਰਨ ਲੱਗਾ, 'ਮਹਾਰਾਜ ਆਪ ਸਰਬ ਸ਼ਕਤੀਮਾਨ ਹੋ। ਜੇ ਇਹ ਹਨੇਰੀ ਰੋਕ ਦਿਉ ਤਾਂ ਮੈਂ ਲੰਗਰ ਲਈ ਖਿਚੜੀ ਤਿਆਰ ਕਰ ਲਵਾਂ'। ਗੁਰੂ ਮਹਾਰਾਜ ਨੇ ਭਾਈ ਜੀਵੇ ਵਲ ਵੇਖਿਆ ਤੇ ਕਹਿਣ ਲੱਗੇ, 'ਭਾਈ ਜੀਵਾ, ਖਿਚੜੀ ਦੋ ਘੜੀ ਠਹਿਰ ਕੇ ਵੀ ਤਿਆਰ ਹੋ ਸਕਦੀ ਹੈ, ਪਰ ਰੱਬ ਦੇ ਨਿਯਮਾਂ ਵਿਚ ਦਖ਼ਲ ਦੇਣਾ ਕਿਸੇ ਨੂੰ ਸੋਭਾ ਨਹੀਂ ਦਿੰਦਾ। ਜਿਵੇਂ ਇਸਤਰੀ ਪਤੀ ਦੇ ਹੁਕਮ ਵਿਚ ਚਲ ਕੇ ਉਸਦੀ ਖੁਸ਼ੀ ਹਾਸਲ ਕਰਦੀ ਹੈ ਤਿਵੇਂ ਗੁਰੂ ਕਾ ਸਿੱਖ ਰੱਬ ਦੀ ਰਜ਼ਾ ਵਿਚ ਚਲ ਕੇ ਹੀ ਮਾਲਕ (ਪ੍ਰਭੂ) ਦੀ ਕਿਰਪਾ ਦਾ ਪਾਤਰ ਬਣਦਾ ਹੈ।' ਗੁਰੂ ਜੀ ਨੇ ਭਾਈ ਜੀਵਾ ਨੂੰ ਇਹ ਵੀ ਸਮਝਾਇਆ ਕਿ ਇਸ ਹਨੇਰੀ ਨਾਲ ਕਈਆਂ ਨੂੰ ਰੋਜ਼ੀ ਮਿਲਦੀ ਹੈ। ਹਵਾ ਦੇ ਜ਼ੋਰ ਨਾਲ ਸਮੁੰਦਰ ਵਿਚ ਜਹਾਜ਼ ਚਲਦੇ ਹਨ। ਕਈ ਥਾਂ ਤੋਂ ਅੰਨ ਦੇ ਦਾਣੇ ਉੱਡ ਕੇ ਅਜੇਹੀ ਥਾਂ ਤੇ ਜਾ ਕੇ ਡਿੱਗਦੇ ਹਨ ਜਿੱਥੇ ਕਈ ਜੀਵਾਂ ਦਾ ਪੇਟ ਭਰਦਾ ਹੈ। ਸੋ ਵਾਹਿਗੁਰੂ ਦੀ ਰਜ਼ਾ (ਹੁਕਮ) ਵਿਚ ਰਾਜ਼ੀ ਰਹਿਣਾ ਹੀ ਸਿੱਖੀ ਦਾ ਧਰਮ ਹੈ। ਭਾਈ ਜੀਵਾ ਨੇ ਗੁਰੂ ਜੀ ਦੀ ਆਗਿਆ ਮੰਨ ਕੇ ਉਨ੍ਹਾਂ ਅੱਗੇ ਸੀਸ ਨਿਵਾ ਦਿੱਤਾ।

*ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥*

(ਵਾਰ ਆਸਾ, ਮਹਲਾ ੧, ਗੁਰੂ ਗ੍ਰੰਥ ਜੀ, ਅੰਕ ੪੭੧)



# ਮਲੂਕਾ ਸ਼ਰਾਬੀ

ਖਡੂਰ ਵਿਚ ਇਕ ਚੌਧਰੀ ਰਹਿੰਦਾ ਸੀ। ਨਾਮ ਤਾਂ ਉਸਦਾ ਜਵਾਹਰ ਮਲ ਸੀ, ਪਰ ਨਗਰ ਦੇ ਲੋਕ ਉਸਨੂੰ ਮਲੂਕਾ ਚੌਧਰੀ ਕਰਕੇ ਜਾਣਦੇ ਸਨ। ਉਸਨੂੰ ਗੁਰੂ ਅੰਗਦ ਦੇਵ ਜੀ ਦੀ ਵਡਿਆਈ ਚੰਗੀ ਨਹੀਂ ਸੀ ਲਗਦੀ। ਉਹ ਕਈ ਵਾਰ ਗੁਰੂ ਘਰ ਪ੍ਰਤੀ ਮਾੜੇ ਬਚਨ ਬੋਲਦਾ ਰਹਿੰਦਾ ਸੀ। ਉਸਨੂੰ ਸ਼ਰਾਬ ਪੀਣ ਦੀ ਬੜੀ ਆਦਤ ਸੀ। ਕਈ ਵਾਰ ਬਹੁਤੀ ਸ਼ਰਾਬ ਪੀ ਜਾਣ ਕਾਰਨ ਉਹ ਬੇਹੋਸ਼ ਹੋਕੇ ਗਲੀ ਵਿਚ ਹੀ ਡਿੱਗ ਪੈਂਦਾ ਸੀ।



ਸ਼ਰਾਬ ਦੀ ਮਾੜੀ ਆਦਤ ਕਰਕੇ ਉਸਨੂੰ ਮਿਰਗੀ ਦਾ ਰੋਗ ਹੋ ਗਿਆ ਸੀ। ਉਹ ਇਸ ਰੋਗ ਤੋਂ ਬਹੁਤ ਪ੍ਰੇਸ਼ਾਨ ਸੀ। ਨਗਰ ਦੇ ਸਿਆਣਿਆਂ ਨੇ ਉਸਨੂੰ ਗੁਰੂ ਅੰਗਦ ਦੇਵ ਜੀ ਕੋਲ ਜਾ ਕੇ, ਭੁੱਲ ਬਖਸ਼ਵਾਣ ਦੀ ਸਲਾਹ ਦਿੱਤੀ। ਮਿਰਗੀ ਦੇ ਰੋਗ ਤੋਂ ਦੁਖੀ ਮਲੂਕਾ ਇਕ ਦਿਨ ਗੁਰੂ ਦਰਬਾਰ ਵਿਚ ਚਲਾ ਗਿਆ। ਗੁਰੂ ਸਦਾ ਬਖਸ਼ਿੰਦ ਹੈ। ਉਹ ਕਿਸੇ ਦੀ ਬੁਰਿਆਈ ਨੂੰ ਨਹੀਂ ਚਿਤਾਰਦਾ ਸਗੋਂ ਉਸਨੂੰ ਸਿੱਧੇ ਰਸਤੇ ਤੇ ਤੁਰਨ ਦੀ ਪ੍ਰੇਰਣਾ ਦਿੰਦਾ ਹੈ। ਗੁਰੂ ਜੀ ਮਲੂਕੇ ਬਾਰੇ ਸਭ ਕੁਝ ਜਾਣਦੇ ਸਨ। ਆਪ ਜੀ ਨੇ ਉਸਨੂੰ ਕਿਹਾ ਕਿ ਨਾਮ ਜਪਿਆ ਕਰ। ਚੰਗੇ ਕੰਮ ਕਰਿਆ ਕਰ। ਤੇ ਜੇ ਤੂੰ ਸ਼ਰਾਬ ਪੀਣ ਦੀ ਆਦਤ ਦਾ ਤਿਆਗ ਕਰ ਦੇਵੇਂ ਤਾਂ ਤੇਰਾ ਮਿਰਗੀ ਦਾ ਰੋਗ ਸਦਾ ਸਦਾ ਲਈ ਦੂਰ ਹੋ ਜਾਵੇਗਾ। ਮਲੂਕਾ ਗੁਰੂ ਜੀ ਨੂੰ ਪ੍ਰਣ ਦੇ ਕੇ ਆ ਗਿਆ ਕਿ ਹੁਣ ਉਹ ਕਦੇ ਵੀ ਸ਼ਰਾਬ ਦਾ ਸੇਵਨ ਨਹੀਂ ਕਰੇਗਾ। ਗੁਰੂ ਜੀ ਦੀ ਮਿਹਰ ਦਾ ਸਦਕਾ ਮਲੂਕੇ ਦੀ ਬੀਮਾਰੀ ਜਾਂਦੀ ਰਹੀ। ਗੁਰੂ ਘਰ ਦੇ ਵਿਰੋਧੀਆਂ ਅਤੇ ਮਲੂਕੇ ਦੇ ਝੋਲੀ ਚੁਕ ਮਿੱਤਰਾਂ ਨੇ ਮਲੂਕੇ ਨੂੰ ਭੜਕਾਇਆ ਤੇ ਕਿਹਾ ਕਿ ਤੇਰੇ ਰੋਗ ਨੂੰ ਹਟਾਣ ਵਿਚ ਗੁਰੂ ਦੀ ਕੋਈ ਵਡਿਆਈ ਨਹੀਂ ਤੇ ਨਾ ਹੀ ਤੇਰੀ ਬੀਮਾਰੀ ਦਾ ਸੰਬੰਧ ਸ਼ਰਾਬ ਨਾਲ ਹੈ। ਤੂੰ ਗੁਰੂ ਜੀ ਦਾ ਆਪਣੇ ਉਪਰ ਇਤਨਾ ਅਹਿਸਾਨ ਕਿਉਂ ਮੰਨਦਾ ਹੈਂ? ਮਲੂਕੇ ਦੇ ਮਨ ਤੇ ਮਿੱਤਰਾਂ ਦੀ ਮਾੜੀ ਸਲਾਹ ਦਾ ਅਸਰ ਹੋ ਗਿਆ ਤੇ ਉਸ ਨੇ ਫਿਰ ਸ਼ਰਾਬ ਪੀਣੀ ਸ਼ੁਰੂ ਕਰ ਦਿੱਤੀ। ਇਕ ਦਿਨ ਵਰਖਾ ਹੋ ਰਹੀ ਸੀ। ਮੌਸਮ ਵੀ ਠੰਡਾ ਤੇ ਸੁਹਾਵਣਾ ਸੀ। ਮਲੂਕੇ ਨੇ ਬਹੁਤ ਜ਼ਿਆਦਾ ਸ਼ਰਾਬ ਪੀ ਲਈ ਤੇ ਮਕਾਨ ਦੀ ਛੱਤ ਤੇ ਜਾ ਚੜ੍ਹਿਆ। ਅਚਾਨਕ ਮਿਰਗੀ ਦਾ ਐਸਾ ਦੌਰਾ ਪਿਆ ਕਿ ਉਹ ਬੇਸੁਰਤ ਹੋ ਕੇ ਗਲੀ ਵਿਚ ਆ ਡਿੱਗਾ। ਗਲੀ ਵਿਚ ਡਿਗਦਿਆਂ ਹੀ ਮਲੂਕੇ ਦੇ ਪ੍ਰਾਣ ਨਿਕਲ ਗਏ। ਇਹ ਸੱਚ ਹੈ ਕਿ ਜੋ ਗੁਰੂ ਦੀ ਆਗਿਆ ਵਿਚ ਨਹੀਂ ਚਲਦਾ ਅਤੇ ਉਨ੍ਹਾਂ ਤੋਂ ਬੇਮੁਖ ਹੁੰਦਾ ਹੈ ਉਸਦਾ ਇਹੀ ਹਸ਼ਰ ਹੁੰਦਾ ਹੈ ਜੋ ਮਲੂਕੇ ਦਾ ਹੋਇਆ।

ਗੁਰਬਾਣੀ ਸਾਨੂੰ ਹਰ ਪ੍ਰਕਾਰ ਦੇ ਨਸ਼ਿਆਂ ਤੋਂ ਦੂਰ ਰਹਿਣ ਦੀ ਪ੍ਰੇਰਣਾ ਅਤੇ ਚਿਤਾਵਣੀ ਦੇਂਦੀ ਹੈ :

*ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ।*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ।*
*ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ।*
*ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥*

(ਵਾਰ ਬਿਹਾਗੜਾ ੩, ਗੁਰੂ ਗ੍ਰੰਥ ਜੀ, ਅੰਕ ੫੫੪)

# ਖਡੂਰ ਦਾ ਤਪਾ

ਖਡੂਰ ਵਿਖੇ ਇਕ ਤਪਾ ਰਿਹਾ ਕਰਦਾ ਸੀ ਜੋ ਬੜਾ ਹੰਕਾਰੀ ਅਤੇ ਈਰਖਾਲੂ ਸੀ। ਜਦੋਂ ਤੋਂ ਗੁਰੂ ਅੰਗਦ ਦੇਵ ਜੀ ਨੇ ਸੰਗਤਾਂ ਨੂੰ ਸੱਚੇ ਨਾਮ ਦਾ ਉਪਦੇਸ਼ ਦੇਣਾ ਸ਼ੁਰੂ ਕੀਤਾ ਸੀ ਉਦੋਂ ਤੋਂ ਉਸਦੇ ਸੇਵਕਾਂ ਦੀ ਸੰਖਿਆ ਘਟਣੀ ਸ਼ੁਰੂ ਹੋ ਗਈ ਸੀ। ਦਿਨ ਬਦਿਨ ਗੁਰੂ ਮਹਾਰਾਜ ਦੀ ਵੱਧ ਰਹੀ ਉਪਮਾਂ ਅਤੇ ਵਡਿਆਈ ਨੂੰ ਵੇਖ ਕੇ ਉਹ ਗੁਰੂ ਘਰ ਨਾਲ ਈਰਖਾ ਕਰਨ ਲੱਗ ਪਿਆ। ਹਰ ਸਮੇਂ ਉਹ ਗੁਰੂ ਅੰਗਦ ਦੇਵ ਜੀ ਪ੍ਰਤੀ ਮਾੜੇ ਬਚਨ ਹੀ ਬੋਲਦਾ ਰਹੇ। ਉਹ ਕਿਸੇ ਅਜੇਹੇ ਮੌਕੇ ਦੀ ਤਲਾਸ਼ ਵਿਚ ਸੀ ਕਿ ਜਦੋਂ ਉਹ ਲੋਕਾਂ ਨੂੰ ਗੁਰੂ ਦਰਬਾਰ ਵਿਚ ਜਾਣ ਤੋਂ ਰੋਕ ਸਕੇ।

ਇਕ ਵਾਰ ਖਡੂਰ ਦੇ ਆਸ-ਪਾਸ ਦੂਰ ਦੂਰ ਤਕ ਮੀਂਹ ਨਾ ਪਿਆ। ਕਿਸਾਨਾਂ ਦੀਆਂ ਖੇਤੀਆਂ ਸੁਕੱਣੀਆਂ ਸ਼ੁਰੂ ਹੋ ਗਈਆਂ। ਜਦੋਂ ਵੀ ਲੋਕ ਗੁਰੂ ਮਹਾਰਰਾਜ ਕੋਲ ਜਾਂਦੇ ਤਾਂ ਗੁਰੂ ਮਹਾਰਾਜ ਹਮੇਸ਼ਾਂ ਇਹੀ ਕਹਿੰਦੇ ਕਿ ਮੀਂਹ ਪਾਉਣਾ ਜਾਂ ਨਾ ਪਾਉਣਾ ਇਹ ਵਾਹਿਗੁਰੂ ਦੇ ਹੱਥ ਵਿਚ ਹੈ। ਕੋਈ ਬੰਦਾ ਇਸ ਵਿਚ ਕੁਝ ਨਹੀਂ ਕਰ ਸਕਦਾ। ਜਦੋਂ ਅਕਾਲਪੁਰਖ ਦਾ ਹੁਕਮ ਹੋਵੇਗਾ ਮੀਂਹ ਜ਼ਰੂਰ ਪਵੇਗਾ।

ਮੀਂਹ ਨਾ ਪੈਣ ਕਰਕੇ ਪ੍ਰੇਸ਼ਾਨ ਹੋਏ ਕਈ ਲੋਕ ਇਕੱਠੇ ਹੋ ਕੇ ਤਪੇ ਕੋਲ ਗਏ ਤੇ ਬੇਨਤੀ ਕੀਤੀ ਮਹਾਰਾਜ ਆਪ ਤਾਂ ਸਾਧ ਲੋਕ ਹੋ। ਮਹਾਂਪੁਰਸ਼ ਹੋ। ਕੋਈ ਅਜੇਹੀ ਕਲਾ ਵਰਤਾਉ ਕਿ ਮੀਂਹ ਪੈ ਜਾਵੇ ਤੇ ਸਾਡੀਆਂ ਖੇਤੀਆਂ ਬੱਚ ਜਾਣ। ਤਪਾ ਇਹੋ ਜਹੇ ਮੌਕੇ ਦੀ ਹੀ ਉਡੀਕ ਕਰ ਰਿਹਾ ਸੀ। ਉਹ ਗੁੱਸੇ ਵਿਚ ਬੋਲਿਆ-'ਇਕ ਗ੍ਰਹਿਸਤੀ (ਭਾਵ ਗੁਰੂ ਅੰਗਦ ਦੇਵ ਜੀ) ਦੇ ਲੜ ਲੱਗਣ ਦਾ ਇਹੀ ਤਾਂ ਨਤੀਜਾ ਹੈ। ਜਦੋਂ ਤਕ ਤੁਸੀਂ ਉਸ ਗ੍ਰਹਿਸਤੀ-ਗੁਰੂ ਨੂੰ ਪਿੰਡ ਚੋਂ ਬਾਹਰ ਨਹੀਂ ਕੱਢਦੇ ਤਦ ਤਕ ਮੀਂਹ ਨਹੀਂ ਪੈ ਸਕਦਾ।' ਹੁਣ ਖਡੂਰ ਦੇ ਲੋਕ ਜਿਨ੍ਹਾਂ ਦੀਆਂ ਖੇਤੀਆਂ ਸੁਕ ਰਹੀਆਂ ਸਨ ਇਕ ਵਾਰ ਫਿਰ ਰਲ ਕੇ ਗੁਰੂ ਅੰਗਦ ਦੇਵ ਜੀ ਮਹਾਰਾਜ ਕੋਲ ਗਏ ਤੇ ਕਹਿਣ ਲੱਗੇ, ਕਿ 'ਸਾਨੂੰ ਤਪੇ ਨੇ ਕਿਹਾ ਹੈ ਕਿ ਜੇ ਆਪ ਖਡੂਰ ਛੱਡ ਕੇ ਕਿਤੇ ਹੋਰ ਚਲੇ ਜਾਉ ਤਾਂ ਸਾਡੇ ਖੇਤਾਂ ਵਿਚ ਮੀਂਹ ਪੈ ਸਕਦਾ ਹੈ'। ਗੁਰੂ ਜੀ ਉਨ੍ਹਾਂ ਦੀ ਅਗਿਆਨਤਾ ਅਤੇ ਅੰਧ ਵਿਸ਼ਵਾਸ ਨੂੰ ਤਕ ਕੇ ਮੁਸਕਰਾਏ ਤੇ ਕਹਿਣ ਲਗੇ 'ਜੇ ਸਾਡੇ ਇਥੋਂ ਚਲੇ ਜਾਣ ਨਾਲ ਹੀ ਮੀਂਹ ਪੈ ਸਕਦਾ ਹੈ ਤਾਂ ਅਸੀਂ ਅਜ ਹੀ ਇਥੋਂ ਚਲੇ ਜਾਂਦੇ ਹਾਂ। ਲੋਕਾਂ ਦੇ ਕਹਿਣ ਤੇ ਗੁਰੂ ਜੀ ਖਡੂਰ ਛੱਡ ਕੇ ਉਥੋਂ ਸੱਤ ਕੋਹ ਦੀ ਵਾਟ ਤੇ ਰਜ਼ਾਦਾ ਖਾਂ ਵਾਲੇ ਪਿੰਡ (ਖਾਨ ਰਜ਼ਾਦੇ) ਦੀ ਜੂਹ ਵਿਚ ਚਲੇ ਗਏ।

ਗੁਰੂ ਜੀ ਨੂੰ ਗਿਆਂ ਕਈ ਦਿਨ ਹੋ ਗਏ ਸਨ। ਤਪੇ ਨੇ ਕਈ ਜੰਤਰ ਮੰਤਰ, ਟੂਣੇ-ਟੋਟਕੇ ਤੇ ਹਵਨ ਇਤਿਆਦਿ ਕਰਵਾਏ ਪਰ ਮੀਂਹ ਨਾ ਪਿਆ। ਉਨ੍ਹਾਂ ਦਿਨਾਂ ਵਿਚ ਬਾਬਾ ਅਮਰਦਾਸ ਜੀ (ਮਗਰੋਂ ਗੁਰੂ ਅਮਰਦਾਸ ਜੀ) ਗੁਰੂ ਅੰਗਦ ਦੇਵ ਜੀ ਦੇ ਹੁਕਮ ਨਾਲ



ਗੋਇੰਦਵਾਲ ਦਾ ਨਗਰ ਵਸਾ ਰਹੇ ਸਨ। ਜਦੋਂ ਉਹ ਗੋਇੰਦਵਾਲ ਤੋਂ ਗੁਰੂ ਮਹਾਰਾਜ ਦੇ ਦਰਸ਼ਨ ਕਰਨ ਖਡੂਰ ਆਏ ਤਾਂ ਉੱਥੇ ਗੁਰੂ ਜੀ ਨੂੰ ਨਾ ਵੇਖ ਕੇ ਹੈਰਾਨ ਹੋ ਗਏ। ਪਿੰਡ ਦੇ ਲੋਕਾਂ ਨੇ ਉਨ੍ਹਾਂ ਨੂੰ ਦੱਸਿਆ ਕਿ ਇਥੋਂ ਦੇ ਕੁਝ ਅਗਿਆਨੀ ਲੋਕਾਂ ਨੇ ਤਪੇ ਸ਼ਿਵਨਾਥ ਦੇ ਕਹਿਣ ਤੇ ਗੁਰੂ ਅੰਗਦ ਦੇਵ ਜੀ ਨੂੰ ਪਿੰਡ ਤੋਂ ਬਾਹਰ ਕੱਢ ਦਿੱਤਾ ਹੈ। ਇਹ ਸੁਣ ਕੇ ਬਾਬਾ ਅਮਰਦਾਸ ਜੀ ਨੂੰ ਬਹੁਤ ਦੁੱਖ ਤੇ ਅਫ਼ਸੋਸ ਹੋਇਆ ਤੇ ਕਹਿਣ ਲੱਗੇ 'ਤੁਸਾਂ ਬੜੀ ਵੱਡੀ ਭੁੱਲ ਕੀਤੀ ਹੈ। ਜਿਸ ਦੇ ਨਾਮ ਤੇ ਇਹ ਨਗਰ ਵਸਦਾ ਹੈ ਤੁਸੀਂ ਉਨ੍ਹਾਂ ਨੂੰ ਹੀ ਇਥੋਂ ਬਾਹਰ ਕੱਢ ਦਿੱਤਾ ਹੈ। ਜਾਉ ਉਸ ਸੱਚੇ ਗੁਰੂ ਕੋਲ ਤੇ ਆਪਣੀ ਭੁੱਲ ਬਖਸ਼ਵਾ ਕੇ ਉਨ੍ਹਾਂ ਨੂੰ ਵਾਪਸ ਲੈ ਆਉ। ਪਾਰਬ੍ਰਹਮ ਪ੍ਰਮਾਤਮਾ ਅੱਗੇ ਸੱਚੇ ਦਿਲੋਂ ਅਰਦਾਸ ਕਰੋ ਉਹ ਜ਼ਰੂਰ ਮੀਂਹ ਪਾਵੇਗਾ। ਮੀਂਹ ਨਾ ਪੈਣ ਦਾ ਕਾਰਨ ਤਾਂ ਇਹ

ਤਪਾ ਆਪ ਹੀ ਹੈ'। ਇਹ ਸੁਣ ਕੇ ਪਿੰਡ ਦੇ ਕੁਝ ਗਭਰੂ ਉਸ ਜੋਗੀ (ਤਪੇ) ਦੇ ਉਦਾਲੇ ਹੋ ਗਏ ਤੇ ਉਸਨੂੰ ਧੱਕੇ ਮਾਰਕੇ ਕਹਿਣ ਲੱਗੇ, 'ਨਿਕਲ ਪਾਪੀਆ (ਇਥੋਂ ਬਾਹਰ) ਨਿਕਲ, ਤੇਰੇ ਕਰਕੇ ਹੀ ਪਿੰਡ ਵਿਚ ਮੀਂਹ ਨਹੀਂ ਸੀ ਪੈਂਦਾ'। ਇਸ ਤਰ੍ਹਾਂ ਧੱਪੇ ਧੜੇ ਪੈਂਦਿਆਂ ਉਸ ਤਪੇ ਦੇ ਪ੍ਰਾਣ ਨਿਕਲ ਗਏ। ਇਸ ਮਗਰੋਂ ਸਾਰੇ ਇਲਾਕੇ ਵਿਚ ਰੱਜ ਕੇ ਮੀਂਹ ਪਿਆ।

ਪਰ ਜਦੋਂ ਗੁਰੂ ਅੰਗਦ ਦੇਵ ਜੀ ਨੂੰ ਪਤਾ ਲੱਗਾ ਕਿ ਬਾਬਾ ਅਮਰਦਾਸ ਜੀ ਨੇ ਕੁਝ ਅਜੇਹੇ ਬਚਨ ਕਹੇ ਸਨ ਕਿ ਲੋਕ ਤਪੇ ਦੇ ਮਗਰ ਪੈ ਗਏ ਸਨ ਤੇ ਉਸਨੂੰ ਆਪਣੇ ਖੇਤਾਂ ਵਿਚ ਖਿੱਚਣਾ ਤੇ ਧੂਹਣਾ ਸ਼ੁਰੂ ਕਰ ਦਿੱਤਾ ਸੀ ਜਿਸ ਕਰਕੇ ਤਪੇ ਨੂੰ ਆਪਣੀ ਜਾਨ ਤੋਂ ਹੱਥ ਧੋਣੇ ਪੈ ਗਏ। ਗੁਰੂ ਅੰਗਦ ਦੇਵ ਜੀ ਨੂੰ ਬੜਾ ਦੁੱਖ ਤੇ ਅਫ਼ਸੋਸ ਹੋਇਆ। ਬੇਸ਼ਕ ਬਾਬਾ ਅਮਰਦਾਸ ਜੀ ਉਮਰ ਵਿਚ ਉਨ੍ਹਾਂ ਤੋਂ ਬਹੁਤ ਵੱਡੇ ਸਨ ਪਰ ਫਿਰ ਵੀ ਗੁਰੂ ਅੰਗਦ ਦੇਵ ਜੀ ਉਨ੍ਹਾਂ ਨੂੰ ਸਮਝਾਣ ਲਗੇ ਕਿ ਜੇ ਤੁਹਾਡੇ ਵਿਚ ਰਿਧੀਆਂ ਸਿਧੀਆਂ ਦੀਆਂ ਸ਼ਕਤੀਆਂ ਵੀ ਆ ਜਾਣ ਤਾਂ ਵੀ ਕੋਈ ਕਰਾਮਾਤ ਕਰਕੇ ਵਿਖਾਣੀ ਰੱਬੀ ਨਿਯਮਾਂ ਦੇ ਉਲਟ ਹੈ। ਅਜਰ ਵਸਤੂ ਦਾ ਜਰਣਾ ਬਹੁਤ ਔਖਾ ਹੈ ਪਰ ਇਨਸਾਨ ਆਪਣੀਆਂ ਸ਼ਕਤੀਆਂ ਨੂੰ ਕਿਸੇ ਨੂੰ ਨੁਕਸਾਨ ਪਹੁੰਚਾਣ ਵਾਸਤੇ ਨਾ ਵਰਤੇ। ਸਗੋਂ ਸੰਜਮ ਵਿਚ ਰਹਵੇ। ਰਿਧੀਆਂ ਸਿਧੀਆਂ ਦੀਆਂ ਸ਼ਕਤੀਆਂ ਅੱਗੇ ਲੋਕ ਨਿਉਂ ਤਾਂ ਜਾਂਦੇ ਹਨ ਅਤੇ ਤੁਹਾਨੂੰ ਵਡਿਆਈ ਵੀ ਮਿਲ ਜਾਂਦੀ ਹੈ ਪਰ ਇਹ ਵਡਿਆਈ ਤੁਹਾਨੂੰ ਨਾਮ ਅਤੇ ਰੱਬ ਤੋਂ ਦੂਰ ਲੈ ਜਾਂਦੀ ਹੈ। ਬਾਬਾ ਅਮਰਦਾਸ ਜੀ ਨੇ ਆਪਣੇ ਕਹੇ ਸ਼ਬਦਾਂ ਦਾ ਪਸ਼ਚਾਤਾਪ ਕੀਤਾ ਤੇ ਬਾਕੀ ਸਾਰੀ ਜ਼ਿੰਦਗੀ ਪ੍ਰਭੂ ਦੇ ਹੁਕਮ ਵਿਚ ਚੱਲਣ ਦਾ ਪ੍ਰਣ ਕਰ ਲਿਆ।

*ਨਾਨਕ ਦੁਨੀਆ ਕੀਆਂ ਵਡਿਆਈਆਂ ਅਗੀ ਸੇਤੀ ਜਾਲਿ।*
*ਏਨੀ ਜਲੀਈਂ ਨਾਮੁ ਵਿਸਾਰਿਆ ਇਕ ਨ ਚਲੀਆ ਨਾਲਿ॥*

(ਵਾਰ ਮਲਾਰ, ਸ਼ਲੋਕ ਮਹਲਾ ੨, ਅੰਕ ੧੨੯੦)

# ਘਾਲ-ਕਮਾਈ

ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਬਾਬਾ ਅਮਰਦਾਸ ਜੀ (ਗੁਰੂ ਅਮਰਦਾਸ ਜੀ) ਨੇ ਕਰੀਬ 12 ਸਾਲ ਤਕ ਖਡੂਰ ਵਿਖੇ ਰਹਿ ਕੇ ਗੁਰੂ ਅੰਗਦ ਦੇਵ ਜੀ ਅਤੇ ਸੰਗਤਾਂ ਦੀ ਸੇਵਾ ਕੀਤੀ ਸੀ। ਆਪ ਪਹਿਰ ਰਾਤ ਰਹਿੰਦੀ ਉਠਦੇ ਤੇ ਗਾਗਰ ਲੈ ਕੇ, ਪਾਣੀ ਲਿਆਉਣ ਲਈ ਬਿਆਸਾ ਨਦੀ ਦੇ ਕੰਢੇ ਚਲੇ ਜਾਂਦੇ। ਵਾਪਸ ਆ ਕੇ ਨਦੀ ਦੇ ਠੰਡੇ ਤੇ ਨਿਰਮਲ ਜਲ ਨਾਲ ਗੁਰੂ ਅੰਗਦ ਦੇਵ ਜੀ ਨੂੰ ਇਸ਼ਨਾਨ ਕਰਾਉਂਦੇ ਤੇ ਉਨ੍ਹਾਂ ਦੇ ਗਿੱਲੇ ਬਸਤ੍ਰ ਧੋਂਦੇ। ਦਿਨ ਚੜ੍ਹੇ ਸੰਗਤ ਵਿਚ ਜਾ ਕੇ ਕੀਰਤਨ ਸੁਣਦੇ ਤੇ ਸੰਗਤਾਂ ਨੂੰ ਪੱਖਾ ਝਲਣ ਦੀ ਸੇਵਾ ਵੀ ਕਰਦੇ। ਰਾਤ ਦੇ ਦੀਵਾਨ ਦੀ ਸਮਾਪਤੀ ਤੋਂ ਬਾਦ ਆਪ ਗੁਰੂ ਅੰਗਦ ਦੇਵ ਜੀ ਦੇ ਚਰਨ ਦਬਾਂਦੇ ਤੇ ਜਦੋਂ ਤਕ ਉਹ ਸੌਂ ਨਾ ਜਾਂਦੇ ਆਪ ਸੇਵਾ ਵਿਚ ਲੱਗੇ ਰਹਿੰਦੇ। ਕਈ ਵਾਰ ਬਾਸਰਕੇ ਤੋਂ ਉਨ੍ਹਾਂ ਦੇ ਪ੍ਰਵਾਰ ਵਾਲੇ ਉਨ੍ਹਾਂ ਨੂੰ ਵਾਪਸ ਲਿਜਾਣ ਵਾਸਤੇ ਆਏ ਪਰ ਆਪ ਹਮੇਸ਼ਾਂ ਇਹੀ ਕਹਿ ਦਿੰਦੇ ਕਿ 'ਮੈਨੂੰ ਜਿਸ ਟਿਕਾਣੇ ਦੀ ਲੋੜ ਸੀ ਉਹ ਟਿਕਾਣਾ ਮੈਨੂੰ ਮਿਲ ਗਿਆ ਹੈ। ਹੁਣ ਮੈਂ ਇਹ ਥਾਂ ਛੱਡ ਕੇ ਕਿਤੇ ਹੋਰ ਨਹੀਂ ਜਾ ਸਕਦਾ'। ਬੇਸ਼ਕ ਆਪ ਜੀ ਦੀ ਉਮਰ ਵਡੇਰੀ ਸੀ ਪਰ ਉਨ੍ਹਾਂ ਵਿਚ ਉਤਸ਼ਾਹ ਨੌਜਵਾਨਾਂ ਤੋਂ ਵੀ ਵੱਧ ਸੀ। ਆਪ ਜੀ ਦੀ ਅਗਾਧ ਸ਼ਰਧਾ, ਗੁਰੂ ਦੀ ਸੇਵਾ ਅਤੇ ਪ੍ਰਭੂ ਭਗਤੀ ਨੂੰ ਵੇਖ ਕੇ ਸੰਗਤਾਂ ਹੈਰਾਨ ਹੋਂਦੀਆਂ। ਪਰ ਨਿਰੰਤਰ ਸੇਵਾ ਵਿਚ ਜੁੜੇ ਰਹਿਣਾ ਆਪ ਜੀ ਦਾ ਨਿਤਕ੍ਰਮ ਬਣ ਗਿਆ ਸੀ।



# ਗੋਇੰਦਵਾਲ ਵਸਾਣਾ

ਗੁਰੂ ਅੰਗਦ ਦੇਵ ਜੀ ਨੂੰ ਗੁਰਗੱਦੀ ਤੇ ਬਿਰਾਜਮਾਨ ਹੋਇਆਂ ਸੱਤ ਸਾਲ ਹੋ ਚੁਕੇ ਸਨ। ਹਜ਼ਾਰਾਂ ਲੋਕ ਹਰ ਰੋਜ਼ ਅਪਣੀਆਂ ਮੁਰਾਦਾਂ ਲੈ ਕੇ ਗੁਰੂ ਮਹਾਰਾਜ ਕੋਲ ਆਉਂਦੇ ਤੇ ਝੋਲੀਆਂ ਭਰ ਕੇ ਜਾਂਦੇ। ਸੰਨ 1546 ਵਿਚ ਮਰਵਾਹ ਖਤਰੀ ਗੋਂਦਾ ਗੁਰੂ ਜੀ ਦੇ ਦਰਬਾਰ ਹਾਜ਼ਰ ਹੋਇਆ ਤੇ ਕਹਿਣ ਲੱਗਾ 'ਮਹਾਰਾਜ ਦਰਿਆ ਬਿਆਸ ਦੇ ਕੰਢੇ ਮੇਰੇ ਬਜ਼ੁਰਗਾਂ ਦੀ ਬਹੁਤ ਸਾਰੀ ਜ਼ਮੀਨ ਖਾਲੀ ਪਈ ਹੈ। ਮੈਂ ਉੱਥੇ ਇਕ ਨਗਰ ਵਸਾਣਾ ਚਾਹੁੰਦਾ ਹਾਂ ਪਰ ਸਾਡੇ ਸ਼ਰੀਕੇ ਦੇ ਲੋਕ ਜੋ ਸਾਡੇ ਨਾਲ ਈਰਖਾ ਕਰਦੇ ਹਨ ਉੱਥੇ ਨਗਰ ਨਹੀਂ ਵੱਸਣ ਦੇਂਦੇ। ਇਹ ਵੀ ਸੁਣਿਆ ਹੈ ਕਿ ਉਸ ਥਾਂ ਤੇ ਭੂਤਾਂ ਪ੍ਰੇਤਾਂ ਦਾ ਵਾਸਾ ਹੈ। ਅਸੀਂ ਦਿਨੇ ਮਕਾਨ ਉਸਾਰਦੇ ਹਾਂ ਤਾਂ ਉਹ ਰਾਤ ਨੂੰ ਢਾਹ ਕੇ ਉਸ ਥਾਂ ਨੂੰ ਉਜਾੜ ਦਿੰਦੇ ਹਨ। ਜੇ ਆਪ ਬਖਸ਼ਿਸ਼ ਕਰੋ ਤਾਂ ਉੱਥੇ ਨਗਰ ਵੱਸ ਸਕਦਾ ਹੈ।



ਸਭ ਤੋਂ ਪਹਿਲਾਂ ਤਾਂ ਗੁਰੂ ਜੀ ਨੇ ਗੋਂਦੇ ਨੂੰ ਇਹ ਸਮਝਾਇਆ ਕਿ ਭੂਤਾਂ ਪ੍ਰੇਤਾਂ ਦੀ ਹੋਂਦ ਕਮਜ਼ੋਰ ਮਨਾਂ ਦੀ ਉਪਜ ਹੁੰਦੀ ਹੈ। ਅਸੀਂ ਇਹੋ ਜਹੀ ਕਿਸੇ ਗੱਲ ਵਿਚ ਵਿਸ਼ਵਾਸ ਨਹੀਂ ਰੱਖਦੇ। ਪਰ ਅਸੀਂ ਤੁਹਾਡੀ ਬੇਨਤੀ ਮੰਨ ਕੇ ਤੁਹਾਡੇ ਨਾਲ ਬਾਬਾ ਅਮਰਦਾਸ ਜੀ ਨੂੰ ਭੇਜਦੇ ਹਾਂ। ਉਨ੍ਹਾਂ ਦੇ ਜਾਣ ਨਾਲ ਤੁਹਾਡਾ ਨਗਰ ਵੱਸ ਜਾਵੇਗਾ।

ਚੱਲਣ ਲਗਿਆਂ ਗੁਰੂ ਅੰਗਦ ਦੇਵ ਜੀ ਨੇ ਆਪਣੀ ਬਰਕਤਾਂ ਭਰੀ ਛੜੀ ਬਾਬਾ ਅਮਰਦਾਸ ਜੀ ਨੂੰ ਦਿੰਦਿਆਂ ਕਿਹਾ ਕਿ ਜਿਥੋਂ ਜਿਥੋਂ ਤਕ ਤੁਸੀਂ ਇਸ ਛੜੀ ਨਾਲ ਸੀਮਾਵਾਂ ਖਿੱਚ ਆਉਗੇ ਉਥੋਂ ਤਕ ਗੋਂਦੇ ਦੀ ਨਗਰੀ ਆਬਾਦ ਹੋ ਜਾਵੇਗੀ।

ਬਾਬਾ ਅਮਰਦਾਸ ਜੀ ਨਾਲ ਖਡੂਰ ਸਾਹਿਬ ਤੋਂ ਬਹੁਤ ਸਾਰੀਆਂ ਸਿੱਖ ਸੰਗਤਾਂ ਵੀ ਚਲ ਪਈਆਂ ਤਾ ਕਿ ਨਗਰ ਦੀ ਉਸਾਰੀ ਵਿਚ ਉਹ ਵੀ ਆਪਣਾ ਯੋਗਦਾਨ ਪਾ ਸਕੱਣ। ਮਰਵਾਹ ਖ਼ਤਰੀ ਨੇ ਬਹੁਤ ਸਾਰੇ ਰਾਜ਼ ਮਿਸਤਰੀ ਤੇ ਬੇਲਦਾਰ ਵੀ ਬੁਲਵਾ ਲਏ। ਮਕਾਨ ਉਸਾਰਨ ਲਈ ਇੱਟਾਂ, ਪੱਥਰ, ਚੂਨਾ, ਮਿੱਟੀ, ਗਾਰਾ ਤੇ ਲਕੱੜ ਦਾ ਵੀ ਪ੍ਰਬੰਧ ਕਰ ਲਿਆ। ਕੁਝ ਮਹੀਨਿਆਂ ਵਿਚ ਹੀ ਦਰਿਆ ਬਿਆਸਾ ਦੇ ਕੰਢੇ ਗੋਂਦੇ ਖ਼ਤਰੀ ਦੇ ਨਾਮ ਤੇ ਗੋਇੰਦਵਾਲ ਆਬਾਦ ਹੋ ਗਿਆ। ਗੋਂਦੇ ਖਤਰੀ ਨੇ ਗੁਰੂ ਮਹਾਰਾਜ ਲਈ ਸੁਹਣੇ ਚੁਬਾਰੇ ਵੀ ਬਣਵਾ ਦਿੱਤੇ। ਗੁਰੂ ਅੰਗਦ ਦੇਵ ਜੀ ਨੇ ਆਪਣੇ ਸਿੱਖਾਂ ਨੂੰ ਨਵੇਂ ਨਗਰ ਵਿਚ ਜਾਕੇ ਵੱਸਣ ਦੀ ਪ੍ਰੇਰਨਾ ਕੀਤੀ। ਉਨ੍ਹਾਂ ਨੇ ਬਾਬਾ ਅਮਰਦਾਸ ਜੀ ਨੂੰ ਵੀ ਆਦੇਸ਼ ਦਿੱਤਾ ਕਿ ਤੁਸੀਂ ਵੀ ਬਾਸਰਕੇ ਤੋਂ ਆਪਣੇ ਪ੍ਰਵਾਰ ਨੂੰ ਇੱਥੇ ਹੀ ਲੈ ਆਉ। ਜਦੋਂ ਬਾਬਾ ਅਮਰਦਾਸ ਜੀ ਗੁਰੂ ਰੂਪ ਹੋ ਕੇ ਗੁਰਗੱਦੀ ਤੇ ਬਿਰਾਜਮਾਨ ਹੋਏ ਤਾਂ ਗੋਇੰਦਵਾਲ ਵੀ ਸਿੱਖੀ ਪ੍ਰਚਾਰ ਦਾ ਮਹਾਨ ਕੇਂਦਰ ਬਣ ਗਿਆ।

# ਨਿਥਾਵਿਆਂ ਦੀ ਥਾਂ

ਇਕ ਦਿਨ ਬੜਾ ਮੀਂਹ ਪੈ ਰਿਹਾ ਸੀ। ਚੁਪਾਸੀਂ ਕਾਲੇ ਤੇ ਸੰਘਣੇ ਬੱਦਲ ਛਾਏ ਹੋਏ ਸਨ। ਹਵਾ ਵੀ ਬਹੁਤ ਤੇਜ਼ ਚਲ ਰਹੀ ਸੀ। ਜਦੋਂ ਆਕਾਸ਼ ਵਿਚ ਬਦਲ ਗਰਜਦੇ ਤਾਂ ਲਗਦਾ ਜਿਵੇਂ ਤੂਫਾਨ ਆ ਜਾਵੇਗਾ। ਬਾਬਾ ਅਮਰਦਾਸ ਜੀ ਆਪਣੀ ਨਿੱਤ ਕਿਰਿਆ ਅਨੁਸਾਰ ਬਿਆਸਾ ਤੋਂ ਪਾਣੀ ਦੀ ਗਾਗਰ ਭਰ ਕੇ ਪਰਤ ਰਹੇ ਸਨ। ਰਾਤ ਦੇ ਹਨੇਰੇ ਵਿਚ ਕੁਝ ਵੀ ਦਿਖਾਈ ਨਹੀਂ ਸੀ ਦੇ ਰਿਹਾ। ਰਾਹ ਵਿਚ ਜੁਲਾਹਿਆਂ ਦਾ ਘਰ ਸੀ। ਬਾਬਾ ਅਮਰਦਾਸ ਜੀ ਦਾ ਪੈਰ ਜੁਲਾਹਿਆਂ ਦੀ ਖੱਡੀ ਨਾਲ ਅੜਿਆ ਤੇ ਉਹ ਗਿਰ ਗਏ। ਪਰ ਉਨ੍ਹਾਂ ਨੇ ਪਾਣੀ ਦੀ ਗਾਗਰ ਨਾ ਡਿੱਗਣ ਦਿੱਤੀ। ਆਪ ਦੇ ਅਚਾਨਕ ਡਿੱਗ ਜਾਣ ਕਰਕੇ ਜ਼ੋਰ ਦਾ ਖੜਾਕ ਹੋਇਆ। ਅੰਦਰੋਂ ਜੁਲਾਹੇ ਨੇ ਪੁੱਛਿਆ, 'ਕੌਣ ਹੈ'? ਇਸ



ਤੋਂ ਪਹਿਲਾਂ ਕਿ ਬਾਬਾ ਅਮਰਦਾਸ ਜੀ ਕੁਝ ਬੋਲਦੇ, ਜੁਲਾਹੀ ਆਪਣੇ ਪਤੀ ਨੂੰ ਕਹਿਣ ਲੱਗੀ, 'ਹੋਰ ਕੌਣ ਹੋਵੇਗਾ ਐਸ ਵੇਲੇ? ਅਮਰੂ ਨਿਥਾਵਾਂ ਹੀ ਹੋਵੇਗਾ'। ਜਦੋਂ ਅਮਰਦਾਸ ਜੀ ਦੇ ਕੰਨਾਂ ਵਿਚ ਇਹ ਆਵਾਜ਼ ਪਈ ਤਾਂ ਸਹਿਜ ਭਾਵ ਨਾਲ ਹੀ ਉਨ੍ਹਾਂ ਦੇ ਮੂੰਹ ਚੋਂ ਇਹ ਬਚਨ ਨਿਕਲੇ, 'ਕਮਲੀ ਹੈ। ਇਹ ਨਹੀਂ ਜਾਣਦੀ ਕਿ ਮੈਂ ਗੁਰੂ ਵਾਲਾ ਹਾਂ। ਨਿਥਾਵਾਂ ਨਹੀਂ। ਗੁਰੂ ਦਾ ਘਰ ਹੀ ਮੇਰਾ ਘਰ ਹੈ'। ਆਪ ਇਹ ਬਚਨ ਕਹਿ ਕੇ ਤੇ ਗਾਗਰ ਚੁਕ ਕੇ ਗੁਰੂ ਜੀ ਦੇ ਨਿਵਾਸ ਅਸਥਾਨ ਤੇ ਆ ਗਏ। ਕਰਨੀ ਰੱਬ ਦੀ ਕਿ ਅਮਰਦਾਸ ਜੀ ਦੇ ਮੂੰਹੋਂ ਇਹ ਬਚਨ ਨਿਕਲਣ ਦੀ ਦੇਰ ਸੀ ਕਿ ਉਹ ਜੁਲਾਹੀ ਸੱਚ ਮੁੱਚ ਕਮਲੀ ਹੋ ਗਈ। ਉਸ ਨੇ ਊਲ ਜਲੂਲ ਬੋਲਣਾ ਤੇ ਘਰ ਦੇ ਭਾਂਡੇ ਭੰਨਣੇ ਸ਼ੁਰੂ ਕਰ ਦਿੱਤੇ। ਸਵੇਰ ਹੋਣ ਤੇ ਜੁਲਾਹੀ ਦਾ ਪਤੀ ਆਪਣੀ ਪਤਨੀ ਨੂੰ ਲੈ ਕੇ ਗੁਰੂ ਦਰਬਾਰ ਵਿਚ ਹਾਜ਼ਰ ਹੋਇਆ ਤੇ ਉਸ ਨੇ ਰਾਤ ਵਾਲੀ ਸਾਰੀ ਗੱਲ ਗੁਰੂ ਅੰਗਦ ਦੇਵ ਜੀ ਨੂੰ ਦੱਸ ਦਿੱਤੀ। ਉਹ ਹੱਥ ਜੋੜ ਕੇ ਭੁੱਲ ਬਕਸ਼ਾਉਣ ਲੱਗਾ ਕਿ ਉਸਦੀ ਪਤਨੀ ਨੇ ਅਮਰਦਾਸ ਜੀ ਪ੍ਰਤੀ ਮਾੜੇ ਬਚਨ ਕਹੇ ਸਨ। ਗੁਰੂ ਅੰਗਦ ਦੇਵ ਜੀ ਨੇ ਬਖਸ਼ਿਸ਼ ਭਰੀ ਨਜ਼ਰ ਨਾਲ ਉਸ ਜੁਲਾਹੀ ਵਲ ਤਕਦਿਆਂ ਸੰਗਤ ਵਿਚ ਫੁਰਮਾਇਆ ਤੇ ਕਿਹਾ ਕਿ ਮਤ ਕੋਈ ਅਮਰਦਾਸ ਨੂੰ ਨਿਥਾਵਾਂ ਜਾਂ ਨਿਮਾਣਾ ਸਮਝੇ,

*'ਇਹ ਤਾਂ ਨਿਥਾਵਿਆਂ ਦੀ ਥਾਂ ਹੈ*
*ਨਿਮਾਣਿਆਂ ਦਾ ਮਾਣ ਹੈ*
*ਨਿਓਟਿਆਂ ਦੀ ਓਟ ਅਤੇ ਨਿਆਸਰਿਆਂ ਦਾ ਆਸਰਾ ਹੈ'।*

ਇਹੋ ਜਹੇ ਅਨੇਕਾਂ ਵਰ ਗੁਰੂ ਅੰਗਦ ਦੇਵ ਜੀ ਨੇ ਬਾਬਾ ਅਮਰਦਾਸ ਨੂੰ ਦੇ ਕੇ ਉਨ੍ਹਾਂ ਨੂੰ ਆਪਣੀ ਛਾਤੀ ਨਾਲ ਲਾ ਲਿਆ ਤੇ ਕਿਹਾ 'ਹੁਣ ਤੁਸੀਂ ਮੇਰਾ ਹੀ ਰੂਪ ਹੋ। ਤੁਹਾਡੇ ਤੇ ਮੇਰੇ ਵਿਚ ਕੋਈ ਅੰਤਰ ਨਹੀਂ'। ਉਨ੍ਹਾਂ ਦੇ ਇਨ੍ਹਾਂ ਬਚਨਾਂ ਤੋਂ ਲਗਦਾ ਹੈ, ਕਿ ਆਪ ਜੀ ਨੇ ਆਪਣੀ ਥਾਂ ਤੇ ਅਮਰਦਾਸ ਜੀ ਨੂੰ ਗੁਰਗੱਦੀ ਦੇਣ ਦਾ ਫੈਸਲਾ ਕਰ ਲਿਆ ਸੀ।

ਗੁਰੂ ਅੰਗਦ ਦੇਵ ਜੀ ਦੀ ਮਿਹਰ ਭਰੀ ਨਜ਼ਰ ਪੈਣ ਕਰ ਕੇ ਜੁਲਾਹੀ ਠੀਕ ਹੋ ਗਈ ਅਤੇ ਗੁਰੂ ਚਰਨਾਂ ਤੇ ਮਸਤਕ ਝੁਕਾ ਦਿੱਤਾ।

# ਪ੍ਰਗਟ ਰੂਪ ਗੁਰ ਅਮਰ ਸਮ ਜਾਨੋ

ਮਾਰਚ ਦਾ ਮਹੀਨਾ ਮੁੱਕਣ ਵਾਲਾ ਸੀ। ਵੈਸਾਖ ਬੂਹੇ ਤੇ ਦਸਤਕ ਦੇ ਰਿਹਾ ਸੀ। ਗੁਰੂ ਅੰਗਦ ਦੇਵ ਜੀ ਨੇ ਅਕਾਲ ਪੁਰਖ ਦੇ ਚਰਨਾਂ ਵਿਚ ਪਰਤ ਜਾਣ ਦੀ (ਅਰਥਾਤ ਜੋਤੀ ਜੋਤਿ ਸਮਾਉਣ ਦੀ) ਤਿਆਰੀ ਕਰ ਲਈ। ਜਦੋਂ ਇਸ ਗੱਲ ਦੀ ਖ਼ਬਰ ਸੰਗਤਾਂ ਨੂੰ ਲੱਗੀ ਤਾਂ ਉਹ ਵਿਆਕੁਲ ਹੋ ਉਠੀਆਂ।

ਦੂਰ ਦੂਰ ਤੋਂ ਸੰਗਤਾਂ ਖਡੂਰ ਸਾਹਿਬ ਪਹੁੰਚਣ ਲਗੀਆਂ ਤਾ ਕਿ ਆਪਣੇ ਪਿਆਰੇ ਗੁਰੂ ਦੇ ਆਖ਼ਰੀ ਵਾਰ ਦਰਸ਼ਨ ਕਰ ਸੱਕਣ। ਬਾਬਾ ਅਮਰਦਾਸ ਜੀ ਨੂੰ ਗੁਰੂ ਘਰ ਦੀ ਸੇਵਾ ਕਰਦਿਆਂ ਬਾਰਾਂ ਸਾਲ ਹੋ ਚੁਕੇ ਸਨ। ਗੁਰੂ ਅੰਗਦ ਦੇਵ ਜੀ ਪਹਿਲਾਂ ਹੀ ਇਹ ਫੈਸਲਾ ਕਰ ਚੁਕੇ ਸਨ ਕਿ ਗੁਰਗੱਦੀ ਦੀ ਜ਼ਿਮੇਂਵਾਰੀ ਬਾਬਾ ਅਮਰਦਾਸ ਜੀ ਹੀ ਸੰਭਾਲਣ ਦੇ ਯੋਗ ਹਨ। ਜਦੋਂ ਇਸ ਫੈਸਲੇ ਦਾ ਪਤਾ ਉਨ੍ਹਾਂ ਦੇ ਪੁੱਤਰਾਂ, ਦਾਸੂ ਜੀ ਅਤੇ



ਦਾਤੂ ਜੀ ਨੂੰ ਲੱਗਾ ਤਾਂ ਉਨ੍ਹਾਂ ਨੇ ਇਸ ਗੱਲ ਦਾ ਵਿਰੋਧ ਕੀਤਾ ਕਿ ਪੁੱਤਰਾਂ ਦੇ ਹੁੰਦਿਆਂ ਗੁਰਗੱਦੀ ਇਕ ਸੇਵਕ ਨੂੰ ਕਿਉਂ ਦਿੱਤੀ ਜਾਵੇ? ਗੁਰੂ ਅੰਗਦ ਦੇਵ ਜੀ ਸ਼ਾਂਤ ਸਨ ਅਤੇ ਆਪਣੇ ਫੈਸਲੇ ਤੇ ਅਟੱਲ ਸਨ। ਮਾਤਾ ਖੀਵੀ ਜੀ ਨੇ ਵੀ ਪੁੱਤਰਾਂ ਨੂੰ ਬਹੁਤ ਸਮਝਾਇਆ ਕਿ ਇਹ ਪੰਡ (ਅਰਥਾਤ ਗੁਰਗੱਦੀ ਦੀ ਜ਼ਿਮੇਂਵਾਰੀ) ਬਹੁਤ ਭਾਰੀ ਹੈ ਤੇ 'ਇਹ ਪੰਡ' ਕੇਵਲ ਅਮਰਦਾਸ ਹੀ ਚੁੱਕ ਸਕਦਾ ਹੈ। ਪਰ ਦਾਤੂ ਅਤੇ ਦਾਸੂ ਜੀ ਇਹ ਫੈਸਲਾ ਮੰਨਣ ਲਈ ਤਿਆਰ ਨਹੀਂ ਸਨ।

ਆਪਣਾ ਅੰਤ ਨੇੜੇ ਆਇਆ ਵੇਖ ਕੇ ਗੁਰੂ ਅੰਗਦ ਦੇਵ ਜੀ ਨੇ ਬਾਬਾ ਬੁੱਢਾ ਜੀ ਆਦਿ ਮੁਖੀ ਸਿੱਖਾਂ ਨੂੰ ਖਡੂਰ ਸਾਹਿਬ ਸੱਦਿਆ ਅਤੇ ਅਪਾਰ ਸੰਗਤਾਂ ਦੇ ਇਕੱਠ ਵਿਚ ਬਾਬਾ ਅਮਰਦਾਸ ਜੀ ਨੂੰ ਤੀਜੇ ਨਾਨਕ ਦੇ ਰੂਪ ਵਿਚ ਗੁਰੂ ਸਥਾਪਿਤ ਕਰ ਦਿੱਤਾ। ਗੁਰਗੱਦੀ ਦੇਣ ਦੀ ਰਸਮ ਬਾਬਾ ਬੁੱਢਾ ਜੀ ਨੇ ਨਿਭਾਈ। ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਜੀ ਨੂੰ ਇਹ ਆਦੇਸ਼ ਦਿੱਤਾ ਕਿ ਹੁਣ ਉਹ ਗੋਇੰਦਵਾਲ ਚਲੇ ਜਾਣ ਤੇ ਉੱਥੇ ਰਹਿ ਕੇ ਹੀ ਸਿੱਖੀ ਦਾ ਪ੍ਰਚਾਰ ਕਰਨ ਅਤੇ ਗੁਰ-ਜੋਤੀ ਦਾ ਪ੍ਰਕਾਸ਼ ਵੰਡਦੇ ਰਹਿਣ।

ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਗੁਰੂ ਅੰਗਦ ਦੇਵ ਜੀ ਸੰਗਤਾਂ ਨੂੰ ਆਖ਼ਰੀ ਵਾਰ ਦਰਸ਼ਨ ਦੇ ਕੇ, ਚਿੱਟੀ ਚਾਦਰ ਲੈ ਕੇ ਲੇਟ ਗਏ। ਪਤਾ ਹੀ ਨਾ ਲੱਗਾ ਕਿ ਕਦੋਂ ਆਪ ਜੀ ਦੀ ਜੋਤਿ ਅਕਾਲਪੁਰਖ ਦੀ ਜੋਤੀ ਵਿਚ ਅਭੇਦ ਹੋ ਗਈ ਸੀ।

*ਜੋਤ ਮਾਹਿ ਰਹੀ ਜੋਤ ਸਮਾਇ,*
*ਜਿਮ ਜਲ ਮੋਂ ਢੁਲਿ ਜਲ ਮਿਲ ਜਾਇ॥*

(ਮਹਿਮਾ ਪ੍ਰਕਾਸ਼, ਸਾਖੀ ੧੬)

ਇਹ ਘਟਨਾ ਸੰਮਤ 1609, ਸੰਨ 1552 ਈਸਵੀ ਦੀ ਹੈ।

ਗੁਰੂ ਅੰਗਦ ਦੇਵ ਜੀ ਕਰੀਬ ਬਾਰਾਂ ਸਾਲ ਅਤੇ ਛੇ ਮਹੀਨੇ ਤਕ ਗੁਰਗੱਦੀ ਤੇ ਬਿਰਾਜਮਾਨ ਰਹੇ। ਆਪ ਜੀ ਨੇ ਸਿੱਖ ਧਰਮ ਨੂੰ ਪ੍ਰਫੁਲਤ ਕਰਨ ਵਿਚ ਬੜਾ ਵੱਡਾ ਯੋਗਦਾਨ ਪਾਇਆ।

# ਗੁਰੂ ਅੰਗਦ ਦੇਵ ਜੀ ਦੇ ਪਾਵਨ ਅਸਥਾਨ

ਗੁਰੂ ਅੰਗਦ ਦੇਵ ਜੀ ਦੀਆਂ ਪ੍ਰਮੁੱਖ ਯਾਦਗਾਰਾਂ ਵਿਚ ਉਨ੍ਹਾਂ ਦਾ ਜਨਮ ਅਸਥਾਨ, ਗੁਰਦੁਆਰਾ ਦਰਬਾਰ ਸਾਹਿਬ, ਗੁਰਦੁਆਰਾ ਅੰਗੀਠਾ ਸਾਹਿਬ, ਗੁਰਦੁਆਰਾ ਮਾਈ ਭਿਰਾਈ, ਖ਼ਾਨ ਰਜ਼ਾਦਾ ਵਾਲਾ ਗੁਰਦੁਆਰਾ, ਗੁਰਦੁਆਰਾ ਹਰੀ ਕੇ ਪੱਤਣ, ਗੁਰਦੁਆਰਾ ਮੱਲ ਅਖਾੜਾ, ਗੁਰਦੁਆਰਾ ਤਪਿਆਨਾ ਸਾਹਿਬ ਅਤੇ ਦੇਹੁਰਾ ਸ੍ਰੀ ਗੁਰੂ ਅੰਗਦ ਦੇਵ ਜੀ ਸ਼ਾਮਲ ਹਨ।

ਗੁਰੂ ਅੰਗਦ ਦੇਵ ਜੀ ਦੇ ਬਹੁਤੇ ਅਸਥਾਨ ਖਡੂਰ ਸਾਹਿਬ ਵਿਖੇ ਹਨ। ਇਹ ਨਗਰ ਤਰਨ ਤਾਰਨ ਤੋਂ 20 ਕਿਲੋਮੀਟਰ ਪੂਰਬ ਦਿਸ਼ਾ ਵਲ ਸਥਿਤ ਹੈ। ਗੁਰੂ ਅੰਗਦ ਦੇਵ ਜੀ ਦੀ ਗੁਰਿਆਈ ਦਾ ਸਾਰਾ ਸਮਾਂ ਇਸੇ ਨਗਰ ਵਿਚ ਹੀ ਬੀਤਿਆ ਸੀ। ਇਸ ਨਗਰ ਦਾ ਪ੍ਰਸਿੱਧ ਅਸਥਾਨ *ਗੁਰਦੁਆਰਾ ਦਰਬਾਰ ਸਾਹਿਬ (ਅੰਗੀਠਾ ਸਾਹਿਬ) ਹੈ।* ਇਸ ਅਸਥਾਨ ਤੇ ਗੁਰੂ ਸਾਹਿਬ ਦੀ ਰਿਹਾਇਸ਼ ਸੀ ਅਤੇ ਇੱਥੇ ਹੀ ਦਰਬਾਰ ਸਜਾਇਆ ਜਾਂਦਾ ਸੀ। ਇਸ ਗੁਰਦੁਆਰਾ ਸਾਹਿਬ ਨੂੰ ਖੱਡੀ ਸਾਹਿਬ ਵੀ ਕਿਹਾ ਜਾਂਦਾ ਹੈ। ਦਰਬਾਰ ਸਾਹਿਬ ਦੀ ਅੰਦਰਲੀ ਪਰਕਰਮਾਂ ਵਿਚ ਉਸ ਕਿੱਲੀ ਦਾ ਇਕ ਯਾਦਗਾਰੀ ਟੋਟਾ ਪਿਆ ਹੈ ਜਿਸ ਨਾਲ ਪੈਰ ਅੜਨ ਕਰਕੇ (ਗੁਰੂ) ਅਮਰਦਾਸ ਜੀ ਡਿੱਗ ਪਏ ਸਨ। ਇੱਥੇ ਹੀ ਗੁਰੂ ਅੰਗਦ ਦੇਵ ਜੀ ਸੰਨ 1552 ਨੂੰ ਜੋਤੀ ਜੋਤਿ ਸਮਾਏ ਸਨ।

*ਤਪਿਆਨਾ ਸਾਹਿਬ (ਤੱਪ ਅਸਥਾਨ)* - ਇਹ ਅਸਥਾਨ ਪਿੰਡ ਦੀ ਵਸੋਂ ਤੋਂ ਬਾਹਰ ਉੱਤਰ ਦਿਸ਼ਾ ਵਲ, ਇਕ ਫ਼ਰਲਾਂਗ ਦੀ ਵਿੱਥ ਤੇ ਹੈ। ਇਹ ਅਸਥਾਨ ਗੁਰੂ ਅੰਗਦ ਦੇਵ ਜੀ ਦੇ ਤੱਪ ਅਸਥਾਨ ਕਰਕੇ ਪ੍ਰਸਿੱਧ ਹੈ। ਗੁਰਦੁਆਰੇ ਦੇ ਨਾਲ ਹੀ ਇਕ ਸਰੋਵਰ ਹੈ ਜਿਸ ਦੀ ਲੰਬਾਈ ਤੇ ਚੌੜਾਈ 90 ਗਜ਼ ਹੈ। ਸਰੋਵਰ ਦੇ ਕਿਨਾਰੇ *ਭਾਈ ਬਾਲੇ ਦੀ ਸਮਾਧ ਹੈ।* ਕਿਹਾ ਜਾਂਦਾ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਭਾਈ ਬਾਲੇ ਤੋਂ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਇਸੇ ਅਸਥਾਨ ਤੇ ਬੈਠ ਕੇ ਲਿਖਵਾਈ ਸੀ। ਜਦੋਂ ਗੁਰੂ ਨਾਨਕ ਦੇਵ ਜੀ ਖਡੂਰ ਆਏ ਸਨ ਤਾਂ ਉਹ ਵੀ ਕੁਝ ਸਮੇਂ ਲਈ ਇਸੇ ਅਸਥਾਨ ਤੇ ਆਕੇ ਠਹਿਰੇ ਸਨ।

*ਗੁਰਦੁਆਰਾ ਮੱਲ ਅਖਾੜਾ :* ਇਹ ਗੁਰਦੁਆਰਾ ਆਬਾਦੀ ਦੇ ਉੱਤਰ ਵਲ ਸਥਿਤ ਹੈ। ਇੱਥੇ ਗੁਰੂ ਅੰਗਦ ਦੇਵ ਜੀ ਬਾਲਾਂ ਨੂੰ ਮੱਲ ਯੁੱਧ ਦੀ ਸਿੱਖਿਆ ਦਿਆ ਕਰਦੇ ਸਨ ਤੇ ਇੱਥੇ ਹੀ ਆਪ ਉਨ੍ਹਾਂ ਨੂੰ ਗੁਰਮੁਖੀ ਲਿਪੀ ਦੇ ਅੱਖਰ ਸਿਖਾਂਦੇ ਅਤੇ ਪੰਜਾਬੀ ਪੜ੍ਹਾਇਆ ਕਰਦੇ ਸਨ। ਸ਼ੇਰ ਸ਼ਾਹ ਸੂਰੀ ਤੋਂ ਚੌਸਾ ਅਤੇ ਬਿਲਗ੍ਰਾਮ ਦੀਆਂ ਲੜਾਈਆਂ ਵਿਚ ਭਾਂਜ ਖਾ ਕੇ ਹੌਮਾਯੂੰ ਬਾਦਸ਼ਾਹ ਇੱਥੇ ਹੀ ਗੁਰੂ ਅੰਗਦ ਦੇਵ ਜੀ ਤੋਂ ਅਸ਼ੀਰਵਾਦ ਲੈਣ ਆਇਆ ਸੀ।

*ਗੁਰਦੁਆਰਾ ਮਾਈ ਭਿਰਾਈ (ਮਾਈ ਵਿਰਾਈ)* : ਇਹ ਗੁਰਦੁਆਰਾ ਪਿੰਡ ਦੀ ਸੰਘਣੀ ਵਸੋਂ ਦੇ ਵਿਚਕਾਰ, ਗੁਰਦੁਆਰਾ ਦਰਬਾਰ ਸਾਹਿਬ ਤੋਂ 100 ਗਜ਼ ਪੱਛਮ ਵਾਲੇ ਪਾਸੇ ਹੈ। ਮਾਈ ਭਿਰਾਈ ਗੁਰੂ ਅੰਗਦ ਦੇਵ ਜੀ ਦੇ ਪਿਤਾ ਬਾਬਾ ਫੇਰੂ ਮੱਲ ਜੀ ਦੀ ਮੂੰਹ ਬੋਲੀ ਭੈਣ ਸੀ। ਮਾਈ ਵਿਰਾਈ ਸਰਾਏ ਨਾਂਗਾ ਦੇ ਤਖ਼ਤ ਮੱਲ ਦੀ ਧੀ ਸੀ ਤੇ ਉਹ ਖਡੂਰ ਦੇ ਨੇੜੇ ਪਿੰਡ ਸੰਘਰ ਵਿਖੇ ਵਿਆਹੀ ਹੋਈ ਸੀ। ਗੁਰੂ ਅੰਗਦ ਦੇਵ ਜੀ ਦੇ ਪਿਤਾ ਬਾਬਾ ਫੇਰੂ ਮੱਲ ਜੀ ਕਾਫ਼ੀ ਸਮਾਂ ਤਖ਼ਤ ਮੱਲ ਕੋਲ ਮੁਨੀਮੀ ਦਾ ਕੰਮ ਕਰਦੇ ਰਹੇ ਸਨ। ਇਸੇ ਕਰਕੇ ਮਾਈ ਭਿਰਾਈ ਉਨ੍ਹਾਂ ਨੂੰ ਆਪਣਾ ਭਰਾ ਸਮਝਦੀ ਸੀ। ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾ ਜਾਣ ਮਗਰੋਂ ਜਦੋਂ ਗੁਰੂ ਅੰਗਦ ਦੇਵ ਜੀ ਖਡੂਰ ਆਏ ਤਾਂ ਉਹ ਲੰਮੇ ਸਮੇਂ ਲਈ ਅਗਿਆਤਵਾਸ ਧਾਰਨ ਕਰਕੇ ਮਾਈ ਵਿਰਾਈ ਦੇ ਘਰ ਹੀ ਠਹਿਰੇ ਸਨ। ਹੁਣ ਇਸ ਥਾਂ ਤੇ ਇਕ ਸੁੰਦਰ ਗੁਰਦੁਆਰਾ ਸਥਾਪਿਤ ਹੈ।

ਗੁਰੂ ਅੰਗਦ ਦੇਵ ਜੀ ਦੇ ਕੁਝ ਗੁਰਦੁਆਰੇ ਖਡੂਰ ਤੋਂ ਬਾਹਰ ਦੂਜੇ ਅਸਥਾਨਾਂ ਤੇ ਹਨ। ਇਨ੍ਹਾਂ ਵਿਚੋਂ ਸਭ ਤੋਂ ਵੱਡੀ ਯਾਦਗਾਰ ਸਰਾਏ ਨਾਂਗਾ (ਪੁਰਾਣਾ ਨਾਮ ਮੱਤੇ ਦੀ ਸਰਾਇ) ਵਿਖੇ ਹੈ।

*ਜਨਮ ਅਸਥਾਨ ਗੁਰੂ ਅੰਗਦ ਦੇਵ ਜੀ*- ਇਹ ਅਸਥਾਨ ਮੁਕਤਸਰ ਤੋਂ 16 ਕਿਲੋਮੀਟਰ ਉੱਤਰ ਪੂਰਬ ਵਲ ਮੁਕਤਸਰ-ਕੋਟਕਪੂਰਾ ਸੜਕ ਤੇ ਸਥਿਤ ਹੈ। ਇਸ ਦਾ ਪਹਿਲਾ ਨਾਮ 'ਮੱਤੇ ਦੀ ਸਰਾਇ' ਹੋਇਆ ਕਰਦਾ ਸੀ। ਮੁਗ਼ਲਾਂ ਦੇ ਹਮਲਿਆਂ ਵੇਲੇ ਇਹ ਥਾਂ ਉੱਜੜ ਗਿਆ ਸੀ। ਹੁਣ ਇਸ ਦਾ ਨਵਾਂ ਨਾਮ ਸਰਾਇ ਨਾਂਗਾ ਹੈ। ਇੱਥੇ ਹੀ ਸੰਨ 1504 ਈਸਵੀ ਵਿਚ ਗੁਰੂ ਅੰਗਦ ਦੇਵ ਜੀ ਦਾ ਪ੍ਰਕਾਸ਼ (ਜਨਮ) ਬਾਬਾ ਫੇਰੂ ਮੱਲ ਜੀ ਦੇ ਗ੍ਰਿਹਿ ਵਿਖੇ ਹੋਇਆ ਸੀ। ਨਵਾਂ ਗੁਰਦੁਆਰਾ ਪਿੰਡ ਦੀ ਵਸੋਂ ਤੋਂ ਪੂਰਬ ਵਾਲੇ ਪਾਸੇ ਇਕ ਫ਼ਰਲਾਂਗ ਦੀ ਦੂਰੀ ਤੇ ਹੈ।

*ਖਾਨ ਰਜ਼ਾਦਾ ਵਾਲਾ ਗੁਰਦੁਆਰਾ*- ਖਡੂਰ ਦੇ ਤਪੇ ਦੀ ਈਰਖਾ ਕਾਰਨ ਤੇ ਲੋਕਾਂ ਦੇ ਬਾਰ ਬਾਰ ਬੇਨਤੀ ਕਰਨ ਤੇ ਗੁਰੂ ਅੰਗਦ ਦੇਵ ਜੀ ਕੁਝ ਸਮੇਂ ਲਈ ਖਡੂਰ ਛੱਡ ਕੇ ਖਾਨ ਰਜ਼ਾਦਾ ਦੇ ਇਕ ਥੇਹ ਤੇ ਚਲੇ ਗਏ ਸਨ। ਸਥਾਨਕ ਲੋਕਾਂ ਨੇ ਗੁਰੂ ਜੀ ਦੇ ਰਹਿਣ ਲਈ ਇਕ ਛੱਪਰੀ ਪਾ ਦਿੱਤੀ ਸੀ। ਅਜਕਲ ਇਸ ਪਿੰਡ ਨੂੰ ਖਾਨ ਛੱਪਰੀ ਦੇ ਨਾਮ ਨਾਲ ਜਾਣਿਆਂ ਜਾਂਦਾ ਹੈ। ਇਹ ਪਿੰਡ ਗੋਇੰਦਵਾਲ ਤੋਂ 8 ਕਿਲੋਮੀਟਰ ਪੱਛਮ ਵੱਲ ਹੈ। ਗੁਰੂ ਅੰਗਦ ਦੇਵ ਜੀ ਦੇ ਇੱਥੇ ਟਿਕਣ ਕਰਕੇ ਹੁਣ ਇਕ ਸੁੰਦਰ ਗੁਰਦੁਆਰਾ ਸਥਾਪਿਤ ਹੈ। ਗੁਰੂ ਅੰਗਦ ਸਾਹਿਬ ਦੀ ਇਕ ਹੋਰ ਯਾਦਗਾਰ ਪਿੰਡ ਭੈਰੋਵਾਲ ਵਿਖੇ ਹੈ। ਖਾਨ ਰਜ਼ਾਦਾ ਤੋਂ ਵਾਪਸ ਖਡੂਰ ਜਾਂਦੇ ਹੋਏ ਆਪ ਇੱਥੇ ਵੀ ਠਹਿਰੇ ਸਨ।

